ਪੋਹ (ਨਾਨਕਸ਼ਾਹੀ ਸੰਮਤ ੫੫੩)
ਦਸੰਬਰ 2021

2/- ਰੁਪਏ
RNI No. 88/57, Vol. 65, Issue 12, December 2021

ਮਾਸਿਕ
# ਗੁਰਦੁਆਰਾ ਗਜ਼ਟ

ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ ਦੇ 44ਵੇਂ ਪ੍ਰਧਾਨ ਚੁਣੇ ਗਏ

# ੨੯ ਨਵੰਬਰ ੨੦੨੧ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਵਿਚ ਚੁਣੇ ਗਏ ਅਹੁਦੇਦਾਰ ਤੇ ਅੰਤ੍ਰਿੰਗ ਮੈਂਬਰ ਸਾਹਿਬਾਨ

ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ
ਪ੍ਰਧਾਨ

ਸ. ਰਘੂਜੀਤ ਸਿੰਘ ਵਿਰਕ
ਸੀਨੀਅਰ ਮੀਤ ਪ੍ਰਧਾਨ

ਪ੍ਰਿੰਸੀਪਲ ਸੁਰਿੰਦਰ ਸਿੰਘ
ਜੂਨੀਅਰ ਮੀਤ ਪ੍ਰਧਾਨ

ਸ. ਸੁਰਜੀਤ ਸਿੰਘ ਕੰਗ
ਅੰਤ੍ਰਿੰਗ ਮੈਂਬਰ

ਸ. ਕਰਨੈਲ ਸਿੰਘ ਪੰਜੋਲੀ
ਜਨਰਲ ਸਕੱਤਰ

ਸ. ਸਰਵਣ ਸਿੰਘ ਕੁਲਾਰ
ਅੰਤ੍ਰਿੰਗ ਮੈਂਬਰ

ਸ. ਸੁਰਜੀਤ ਸਿੰਘ ਗੜ੍ਹੀ
ਅੰਤ੍ਰਿੰਗ ਮੈਂਬਰ

ਸ. ਜਰਨੈਲ ਸਿੰਘ ਡੋਗਰਾਂਵਾਲਾ
ਅੰਤ੍ਰਿੰਗ ਮੈਂਬਰ

ਸ. ਬਲਵਿੰਦਰ ਸਿੰਘ ਵੇਈਂਪੂਈਂ
ਅੰਤ੍ਰਿੰਗ ਮੈਂਬਰ

ਸ. ਹਰਜਾਪ ਸਿੰਘ ਸੁਲਤਾਨਵਿੰਡ
ਅੰਤ੍ਰਿੰਗ ਮੈਂਬਰ

ਸ. ਗੁਰਿੰਦਰਪਾਲ ਸਿੰਘ ਗੋਰਾ
ਅੰਤ੍ਰਿੰਗ ਮੈਂਬਰ

ਸ. ਅਮਰਜੀਤ ਸਿੰਘ ਬੰਡਾਲਾ
ਅੰਤ੍ਰਿੰਗ ਮੈਂਬਰ

ਬੀਬੀ ਗੁਰਪ੍ਰੀਤ ਕੌਰ ਰੂਹੀ
ਅੰਤ੍ਰਿੰਗ ਮੈਂਬਰ

ਗ. ਜੋਧ ਸਿੰਘ ਸਮਰਾ
ਅੰਤ੍ਰਿੰਗ ਮੈਂਬਰ

ਬਾਬਾ ਗੁਰਪ੍ਰੀਤ ਸਿੰਘ
ਅੰਤ੍ਰਿੰਗ ਮੈਂਬਰ

☬ ੴ ਵਾਹਿਗੁਰੂ ਜੀ ਕੀ ਫ਼ਤਹ॥ ☬

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

ਪੋਹ : ਨਾਨਕਸ਼ਾਹੀ ਸੰਮਤ ੫੫੩
ਅੰਕ 12 : ਜਿਲਦ 65
ਦਸੰਬਰ : 2021

ਸੰਪਾਦਕ : ਮਨਜੀਤ ਸਿੰਘ
ਐਸੋਸੀਏਟ ਸੰਪਾਦਕ: ਡਾ. ਰਾਜਵਿੰਦਰ ਸਿੰਘ ਜੋਗਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

Website : www.sgpcamritsar.org
E-mail : gurdwaragazette@gmail.com
info@sgpcamritsar.org
Phone : 0183-255 3956-60, Ext. 254

## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***

# ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਪੋਹ

* ਕਿਵਾੜ ਖੁੱਲ੍ਹਣ ਦਾ ਸਮਾਂ — ੩-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੩-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੪-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੫-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੬-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੭-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੭-੧੫ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੯-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਮੁੱਖ ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਦਸੰਬਰ ਤੋਂ 15 ਜਨਵਰੀ ਤਕ ਦੇ ਇਤਿਹਾਸਕ ਦਿਹਾੜੇ

**੧੬ ਦਸੰਬਰ** (ੳ) ਭਰੋਵਾਲ ਦੀ ਸੰਧੀ ਅੰਗਰੇਜ਼ਾਂ ਅਤੇ ਸਿੱਖ ਰਾਜ ਲਾਹੌਰ ਦਰਮਿਆਨ ਹੋਈ। ਜਿਸ ਅਨੁਸਾਰ ਗੁਲਾਬ ਸਿੰਘ ਨੂੰ ਜੰਮੂ-ਕਸ਼ਮੀਰ ਦੇ ਮਹਾਰਾਜੇ ਦੇ ਤੌਰ 'ਤੇ ਮਾਨਤਾ ਮਿਲੀ ਅਤੇ ਹੈਨਰੀ ਲਾਰੈਂਸ ਨੂੰ ਲਾਹੌਰ ਦਰਬਾਰ ਵਿਖੇ ਬਤੌਰ ਬਰਤਾਨਵੀਂ ਰੈਜ਼ੀਡੈਂਟ ਨਿਯੁਕਤ ਕੀਤਾ ਗਿਆ। (੧੬-੧੨-੧੮੪੬)

(ਅ) ਅੰਮ੍ਰਿਤਸਰ ਵਿਖੇ ਇਕ ਸਿੱਖ ਕਨਵੈਨਸ਼ਨ ਹੋਈ, ਜਿਸ ਵਿਚ ਪੰਜਾਬੀ ਸੂਬੇ ਦੀ ਮੰਗ ਪਹਿਲੀ ਵਾਰ ਕੀਤੀ ਗਈ। (੧੬-੧੨-੧੯੫੦)

**੧੭ ਦਸੰਬਰ** ਮਹਿਰਾਜ ਦੀ ਲੜਾਈ ਵਿਚ ਭਾਈ ਜੈਤਾ, ਭਾਈ ਸੁਖੀਆ ਮਾਂਡਨ ਤੇ ਸੈਂਕੜੇ ਹੋਰ ਸਿੰਘ ਸ਼ਹੀਦ ਹੋਏ। (੧੭-੧੨-੧੬੩੪)

**੧੮ ਦਸੰਬਰ** ਮੁਦਕੀ ਦੇ ਸਥਾਨ 'ਤੇ ਅੰਗਰੇਜ਼ਾਂ ਅਤੇ ਸਿੱਖਾਂ ਦਰਮਿਆਨ ਪਹਿਲੀ ਜੰਗ ਸ਼ੁਰੂ ਹੋਈ। (੧੮-੧੨-੧੮੪੫)

**੧੯ ਦਸੰਬਰ** ਪੰਜਾਬ ਅਸੈਂਬਲੀ ਨੇ ਪੰਜਾਬੀ ਬੋਲੀ ਨੂੰ ਸਰਕਾਰੀ ਬੋਲੀ ਹੋਣ ਦਾ ਬਿੱਲ ਪਾਸ ਕੀਤਾ। (੧੯-੧੨-੧੯੬੭)

**੨੨ ਦਸੰਬਰ** ਤੀਜੀ ਗੋਲਮੇਜ਼ ਕਾਨਫਰੰਸ ਲੰਡਨ ਵਿਚ ਹੋਈ ਸਿੱਖਾਂ ਨੇ ਇਸ ਦਾ ਮੁਕੰਮਲ ਬਾਈਕਾਟ ਕੀਤਾ। (੨੨-੧੨-੧੯੩੨)

**੨੩ ਦਸੰਬਰ** ਸਾਬਕਾ ਸਿੱਖ ਫ਼ੌਜੀਆਂ ਦੀ ਇਕ ਕਨਵੈਨਸ਼ਨ ਅੰਮ੍ਰਿਤਸਰ ਵਿਖੇ ਹੋਈ, ਇਸ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਾਬਕਾ ਸਿੱਖ ਫੌਜੀਆਂ ਨੇ ਧਰਮ ਯੁੱਧ ਮੋਰਚੇ ਦੀ ਹਮਾਇਤ ਕੀਤੀ। (੨੩-੧੨-੧੯੮੨)

**੨੪ ਦਸੰਬਰ** ਅਕਾਲੀ ਜਥਾ ਖਰਾ ਸੌਦਾ ਬਾਰ ਨੇ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਆਪਣਾ ਮੁਖੀ ਚੁਣ ਲਿਆ। (੨੪-੧੨-੧੯੨੦)

**੨੭ ਦਸੰਬਰ** ਸਿੱਖਾਂ ਨੇ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਦੀ ਸਟੇਜ ਤੋਂ ਉਸ ਸਮੇਂ ਦੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੂੰ ਸਪੀਚ ਨਾ ਕਰਨ ਦਿੱਤੀ। (੨੭-੧੨-੧੯੫੩)

**੨੮ ਦਸੰਬਰ** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਭਾਈ ਫੇਰੂ ਦਾ ਪ੍ਰਬੰਧ ਸੰਭਾਲਿਆ। (੨੮-੧੨-੧੯੨੨)

**੨੯ ਦਸੰਬਰ** ਸ. ਮਹਿਤਾਬ ਸਿੰਘ ਨੇ ਸਰਬ ਪਾਰਟੀ ਕਨਵੈਨਸ਼ਨ ਦੇ ਲੀਡਰਾਂ ਨੂੰ ਮੁਖ਼ਾਤਿਬ ਹੁੰਦਿਆਂ ਕਿਹਾ ਕਿ ਜੇਕਰ ਸਰਕਾਰ ਨੇ ਸਿੱਖਾਂ ਨੂੰ ਅਣਗੌਲਿਆਂ ਕੀਤਾ ਤਾਂ ਭਾਰਤ ਦੇ ਭਵਿੱਖ ਦਾ ਫੈਸਲਾ ਕਿਰਪਾਨ ਦੀ ਧਾਰ 'ਤੇ ਕੀਤਾ ਜਾਵੇਗਾ। (੨੯-੧੨-੧੯੨੮)

**੩੦ ਦਸੰਬਰ** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਰਪਾਨ ਧਾਰਨ ਕਰਨ ਦੇ ਹੱਕ ਲਈ ਐਜੀਟੇਸ਼ਨ ਦਾ ਐਲਾਨ ਕੀਤਾ। (੩੦-੧੨-੧੯੩੫)

**੩੧ ਦਸੰਬਰ** (ੳ) ਭਾਰਤ ਸਰਕਾਰ ਨੇ ਸਿੱਖਾਂ ਦੇ ਗੁਰਧਾਮਾਂ 'ਤੇ ਕਬਜ਼ਾ ਕਰਨ ਦੀ ਸਾਜ਼ਿਸ਼ ਵਜੋਂ ਗੁਰਦੁਆਰਾ ਬਿੱਲ ਵਿਚ ਸੋਧ ਕੀਤੀ। (੩੧-੧੨-੧੯੫੮)

(ਅ) ਪੰਜਾਬ ਸਰਕਾਰ ਨੇ ਇਹ ਮੰਨਿਆ ਕਿ ਸਾਲ ੧੯੮੭ ਵਿਚ ੩੨੮ ਸਿੱਖ ਮਾਰੇ ਗਏ ਅਤੇ ੩੭੫੧ ਗ੍ਰਿਫ਼ਤਾਰ ਕੀਤੇ ਗਏ ਸਨ। (੩੧-੧੨-੧੯੮੭)

੧ ਜਨਵਰੀ ਕਿਰਪਾਨ ਦੇ ਮੁੱਦੇ 'ਤੇ ਸਿੱਖਾਂ ਦੇ ਪਹਿਲੇ ਜਥੇ ਨੇ ਗ੍ਰਿਫ਼ਤਾਰੀ ਦਿੱਤੀ। (੧-੧-੧੯੩੬)

੬ ਜਨਵਰੀ ਸ਼ਹੀਦ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਨੂੰ ਇੰਦਰਾ ਗਾਂਧੀ ਕਤਲ-ਕਾਂਡ ਵਿਚ ਫਾਂਸੀ ਦਿੱਤੀ ਗਈ, ਫਾਂਸੀ ਤੋਂ ਬਾਅਦ ਇਨ੍ਹਾਂ ਸ਼ਹੀਦਾਂ ਦੀਆਂ ਲਾਸ਼ਾਂ ਦਾ ਸਸਕਾਰ ਜੇਲ੍ਹ ਦੇ ਅੰਦਰ ਹੀ ਕਰ ਦਿੱਤਾ ਗਿਆ ਅਤੇ ਇਸ ਸਾਰੀ ਕਾਰਵਾਈ ਦੌਰਾਨ ਸਾਰੇ ਪੰਜਾਬ ਵਿਚ ਕਰਫਿਊ ਲਗਾਇਆ ਗਿਆ। (੬-੧-੧੯੮੯)

੭ ਜਨਵਰੀ ਸ਼੍ਰੋਮਣੀ ਕਮੇਟੀ ਦੀ ਨਵੀਂ ਅੰਤ੍ਰਿੰਗ ਕਮੇਟੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਸ਼੍ਰੋਮਣੀ ਕਮੇਟੀ ਨੇ ਗੁਰਦੁਆਰਾ ਗੰਗਸਰ ਜੈਤੋ ਦੇ ਮੋਰਚੇ 'ਤੇ ਸ਼ਹੀਦੀ ਜਥੇ ਭੇਜਣ ਦਾ ਫੈਸਲਾ ਕੀਤਾ। (੭-੧-੧੯੨੪)

੯ ਜਨਵਰੀ ਅੰਮ੍ਰਿਤਸਰ ਵਿਖੇ ਬੁੱਧੀਜੀਵੀਆਂ ਦੀ ਇਕ ਕਾਨਫਰੰਸ ਹੋਈ ਜਿਸ ਵਿਚ ਧਰਮ ਯੁੱਧ ਮੋਰਚੇ ਦੀ ਹਮਾਇਤ ਕੀਤੀ ਗਈ। (੯-੧-੧੯੮੩)

੧੧ ਜਨਵਰੀ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਦੀ ਅੰਤਮ ਅਰਦਾਸ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕੀਤੀ ਗਈ। (੧੧-੧-੧੯੮੯)

੧੨ ਜਨਵਰੀ ਸਿੱਖਾਂ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਗੁਰਧਾਮਾਂ ਦਾ ਪ੍ਰਬੰਧ ਸੰਭਾਲਿਆ। (੧੨-੧-੧੯੨੩)

੧੩ ਜਨਵਰੀ (ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਗੁਰਪੁਰਬ ਸਮੇਂ ਜੰਮੂ ਵਿਖੇ ਸੰਗਤਾਂ ਵੱਲੋਂ ਕੱਢੇ ਜਾ ਰਹੇ ਇਕ ਨਗਰ ਕੀਰਤਨ 'ਤੇ ਹਿੰਦੂਆਂ ਨੇ ਹਮਲਾ ਕਰ ਦਿੱਤਾ। ਇਸ ਵਿੱਚ ੯ ਸਿੱਖ ਸ਼ਹੀਦ ਹੋ ਗਏ। (੧੩-੧-੧੯੮੯)

(ਅ) ਸਿੱਖਾਂ ਅਤੇ ਅੰਗਰੇਜ਼ਾਂ ਦਰਮਿਆਨ ਚੇਲਿਆਂ ਵਾਲੀ ਦੇ ਸਥਾਨ 'ਤੇ ਇਕ ਲੜਾਈ ਹੋਈ ਜਿਸ ਵਿਚ ਅੰਗਰੇਜ਼ਾਂ ਦੇ ੧੩੨ ਅਫਸਰ ਅਤੇ ੨੪੪੬ ਫ਼ੌਜੀ ਜਵਾਨ ਮਾਰੇ ਗਏ। ਏਨੇ ਜ਼ਿਆਦਾ ਫੌਜੀ ਜਾਨੀ ਨੁਕਸਾਨ ਤੋਂ ਚਿੜ੍ਹ ਖਾ ਕੇ ਅੰਗਰੇਜ਼ ਫ਼ੌਜਨੇ ਕਈ ਦਿਨ ਆਮ ਸਿੱਖਾਂ ਦਾ ਕਤਲੇਆਮ ਕੀਤਾ। ਇਹ ਘਟਨਾ ਆਪਣੇ ਆਪ ਨੂੰ ਸੱਭਿਅਕ ਅਖਵਾਉਣ ਵਾਲੇ ਅੰਗਰੇਜ਼ਾਂ ਦੀ ਦਰਿੰਦਗੀ ਦਾ ਇਕ ਨਮੂਨਾ ਸੀ, ਜਿਸ ਨੇ ਸਿੱਖਾਂ 'ਤੇ ਹੋਏ ਪਹਿਲੇ ਮੁਗ਼ਲੀਆ ਅੱਤਿਆਚਾਰਾਂ ਨੂੰ ਵੀ ਮਾਤ ਪਾ ਦਿੱਤੀ। (੧੩-੧-੧੮੪੯)

੧੪ ਜਨਵਰੀ (ੳ) ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਬਾਹਰਲੀ ਦੀਵਾਰ ਬ੍ਰਿਟਿਸ਼ ਸਰਕਾਰ ਨੇ ਢਾਹ ਦਿੱਤੀ। (੧੪-੧-੧੯੧੪)

(ਅ) ਪੰਜਾਬ ਵਿਚ ਜ਼ਿਲ੍ਹਾ ਪੱਧਰ 'ਤੇ ਦਫਤਰੀ ਕੰਮ-ਕਾਜ ਪੰਜਾਬੀ ਵਿਚ ਹੋਣਾ ਸ਼ੁਰੂ ਹੋਇਆ। (੧੪-੧-੧੯੬੭)

(ੲ) ਫ਼ਾਜ਼ਿਲਕਾ ਤੇ ਅਬੋਹਰ ਦੇ ਇਲਾਕੇ ਪੰਜਾਬ ਵਿਚ ਰਹਿਣੇ ਚਾਹੀਦੇ ਹਨ ਜਾਂ ਹਰਿਆਣਾ ਨੂੰ ਦਿੱਤੇ ਜਾਣੇ ਚਾਹੀਦੇ ਹਨ, ਦੇ ਸੰਬੰਧ ਵਿਚ ਇਸ ਜ਼ੋਨ ਦੇ ੫੪ ਪਿੰਡਾਂ ਦੀ ਰਾਇ ਸ਼ੁਮਾਰੀ ਕੀਤੀ ਗਈ। ਇਸ ਰਾਇ ਸ਼ੁਮਾਰੀ ਦੌਰਾਨ ਇਨ੍ਹਾਂ ਪਿੰਡਾਂ ਦੇ ਪੰਜਾਬੀ ਬੋਲਣ ਵਾਲੇ ਹਿੰਦੂਆਂ ਨੇ ਆਪਣੀ ਮਾਤ-ਭਾਸ਼ਾ ਹਿੰਦੀ ਲਿਖਵਾਈ ਤੇ ਇਸ ਦੇ ਬਾਵਜੂਦ ਵੀ ਅਖ਼ੀਰਲੇ ਸਮੇਂ ਕੰਦੂਖੇੜਾ ਪਿੰਡ ਦੀ ਰਾਇ ਸ਼ੁਮਾਰੀ ਤੋਂ ਇਹ ਦੋਵੇਂ ਇਲਾਕੇ ਹਰਿਆਣਾ ਵਿਚ ਜਾਣੋਂ ਬਚ ਗਏ। ਕੰਦੂਖੇੜਾ ਰਾਇ ਸ਼ੁਮਾਰੀ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਨੇ ਅਹਿਮ ਰੋਲ ਅਦਾ ਕੀਤਾ। (੧੪-੧-੧੯੮੬)

**ਗੁਰਬਾਣੀ ਵਿਚਾਰ:**

# ਪੋਖਿ ਤੁਖਾਰੁ ਨ ਵਿਆਪਈ...

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥
ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥
ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥
ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥
ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥
ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥
ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥
ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥ (ਪੰਨਾ ੧੩੫)

ਪੋਹ ਦੇ ਮਹੀਨੇ ਜਿਸ ਜੀਵ-ਇਸਤਰੀ ਦੇ ਗਲ ਨਾਲ (ਹਿਰਦੇ ਵਿਚ) ਪ੍ਰਭੂ-ਪਤੀ ਲੱਗਾ ਹੋਇਆ ਹੋਵੇ, ਉਸ ਨੂੰ ਕੱਕਰ (ਮਨ ਦੀ ਕਠੋਰਤਾ, ਕੋਰਾਪਨ) ਜ਼ੋਰ ਨਹੀਂ ਪਾ ਸਕਦਾ, (ਕਿਉਂਕਿ) ਉਸ ਦੀ ਬਿਰਤੀ ਪ੍ਰਭੂ ਦੇ ਦੀਦਾਰ ਦੀ ਤਾਂਘ ਵਿਚ ਜੁੜੀ ਰਹਿੰਦੀ ਹੈ, ਉਸ ਦਾ ਮਨ ਪ੍ਰਭੂ ਦੇ ਸੋਹਣੇ ਚਰਨਾਂ ਵਿਚ ਬੱਝਾ ਰਹਿੰਦਾ ਹੈ।

ਜਿਸ ਜੀਵ-ਇਸਤਰੀ ਨੇ ਗੋਬਿੰਦ ਗੋਪਾਲ ਦਾ ਆਸਰਾ ਲਿਆ ਹੈ, ਉਸ ਨੇ ਪ੍ਰਭੂ-ਪਤੀ ਦੀ ਸੇਵਾ ਦਾ ਲਾਭ ਖੱਟਿਆ ਹੈ, ਮਾਇਆ ਉਸ ਨੂੰ ਪੋਹ ਨਹੀਂ ਸਕਦੀ, ਗੁਰੂ ਨੂੰ ਮਿਲ ਕੇ ਉਸ ਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਚੁੱਭੀ ਲਾਈ ਹੈ। ਜਿਸ ਪਰਮਾਤਮਾ ਤੋਂ ਉਸ ਨੇ ਜਨਮ ਲਿਆ ਹੈ, ਉਸੇ ਵਿਚ ਉਹ ਜੁੜੀ ਰਹਿੰਦੀ ਹੈ, ਉਸ ਦੀ ਲਿਵ ਪ੍ਰਭੂ ਦੀ ਪ੍ਰੀਤ ਵਿਚ ਲੱਗੀ ਰਹਿੰਦੀ ਹੈ। ਪਾਰਬ੍ਰਹਮ ਨੇ (ਉਸ ਦਾ) ਹੱਥ ਫੜ ਕੇ (ਉਸ ਨੂੰ ਆਪਣੇ ਚਰਨਾਂ ਵਿਚ) ਜੋੜਿਆ ਹੁੰਦਾ ਹੈ, ਉਹ ਮੁੜ (ਉਸ ਦੇ ਚਰਨਾਂ ਤੋਂ) ਵਿਛੁੜਦੀ ਨਹੀਂ। (ਪਰ) ਉਹ ਸੱਜਣ ਪ੍ਰਭੂ ਬੜਾ ਅਪਹੁੰਚ ਹੈ, ਬੜਾ ਡੂੰਘਾ ਹੈ, ਮੈਂ ਉਸ ਤੋਂ ਲੱਖ ਵਾਰੀ ਕੁਰਬਾਨ ਹਾਂ। ਹੇ ਨਾਨਕ! (ਉਹ ਬੜਾ ਦਿਆਲ ਹੈ) ਦਰ ਉੱਤੇ ਡਿੱਗਿਆਂ ਦੀ ਉਸ ਪ੍ਰਭੂ ਨੂੰ ਇੱਜ਼ਤ ਰੱਖਣੀ ਹੀ ਪੈਂਦੀ ਹੈ।

ਜਿਸ ਉੱਤੇ ਉਹ ਬੇਪਰਵਾਹ ਪਰਮਾਤਮਾ ਮਿਹਰ ਕਰਦਾ ਹੈ, ਉਸ ਨੂੰ ਪੋਹ ਦਾ ਮਹੀਨਾ ਸੁਹਾਵਣਾ ਲੱਗਦਾ ਹੈ, ਉਸ ਨੂੰ ਸਾਰੇ ਹੀ ਸੁਖ ਮਿਲ ਜਾਂਦੇ ਹਨ ॥੧੧॥

■

*ਸੰਪਾਦਕੀ...*

# ਕਿਸਾਨੀ ਅੰਦੋਲਨ ਵਿੱਚ ਲੋਕ ਏਕਤਾ ਦੀ ਇਤਿਹਸਕ ਜਿੱਤ

ਪੋਹ ਦਾ ਮਹੀਨਾ ਸਿੱਖ ਇਤਿਹਾਸ ਦੀਆਂ ਅਹਿਮ ਘਟਨਾਵਾਂ ਨਾਲ ਸਰਸਾਰ ਹੈ। ਇਹ ਦਸਮ ਪਾਤਸ਼ਾਹ ਜੀ ਦੇ ਪਰਿਵਾਰ ਅਤੇ ਸਿੱਖਾਂ ਦੀਆਂ ਬੇਅੰਤ ਕੁਰਬਾਨੀਆਂ ਨੂੰ ਯਾਦ ਕਰਵਾਉਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੱਸਦਾ-ਵੱਸਦਾ ਪਰਿਵਾਰ ਅਨੰਦਾਂ ਦੀ ਪੁਰੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਿੱਖ ਸੰਗਤ ਸਮੇਤ ਅਨੰਦਮਈ ਜੀਵਨ ਬਤੀਤ ਕਰ ਰਿਹਾ ਸੀ। ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਅਤੇ ਗੁਰੂ ਜੀ ਦੀ ਵਧਦੀ ਪ੍ਰਸਿਧੀ ਵੇਖ ਕੇ ਹਿੰਦੂ ਪਹਾੜੀ ਰਾਜੇ ਬਰਦਾਸ਼ਤ ਨਾ ਕਰ ਸਕੇ ਅਤੇ ਗੁਰੂ ਜੀ ਦੀ ਸ਼ਾਨੋ-ਸ਼ੌਕਤ ਨੂੰ ਨਾ ਸਹਾਰਦੇ ਹੋਏ ਉਨ੍ਹਾਂ ਦੇ ਵਿਰੋਧੀ ਬਣ ਕੇ ਮੁਗ਼ਲ ਸਰਕਾਰ ਕੋਲ ਸ਼ਿਕਾਇਤਾਂ ਕੀਤੀਆਂ। ਇਨ੍ਹਾਂ ਰਾਜਿਆਂ ਨੇ ਸੰਨ ੧੭੦੪ ਈ. ਵਿੱਚ ਮੁਗ਼ਲ ਸਲਤਨਤ ਦੀ ਸਹਾਇਤਾ ਨਾਲ ਗੁਰੂ ਸਾਹਿਬ ਨੂੰ ਪਰਿਵਾਰ ਤੇ ਸਿੱਖਾਂ ਸਮੇਤ ਸ੍ਰੀ ਅਨੰਦਪੁਰ ਸਾਹਿਬ ਛੱਡਣ ਲਈ ਕਿਹਾ। ਪਰ ਗੁਰੂ ਜੀ ਨਾ ਮੰਨੇ ਤਾਂ ਇਨ੍ਹਾਂ ਰਾਜਿਆਂ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਲੰਬੇ ਸਮੇਂ ਲਈ ਘੇਰਨ ਦੀ ਵਿਉਂਤਬੰਦੀ ਕੀਤੀ। ਉਨ੍ਹਾਂ ਨੇ ਇਸ ਦੇ ਅੰਦਰ ਆਉਣ-ਜਾਣ ਵਾਲੇ ਸਾਰੇ ਰਸਤੇ ਬੰਦ ਕਰ ਦਿੱਤੇ। ਸ੍ਰੀ ਅਨੰਦਪੁਰ ਸਾਹਿਬ ਵਿੱਚ ਰਹਿਣ ਵਾਲਾ ਗੁਰੂ ਸਾਹਿਬ ਦਾ ਪਰਿਵਾਰ, ਸਿੱਖ ਸੰਗਤ ਤੇ ਉਨ੍ਹਾਂ ਦੇ ਹੋਰ ਪਸ਼ੂ-ਪੰਛੀਆਂ ਆਦਿ ਦੇ ਖਾਣ-ਪੀਣ ਦੀਆਂ ਵਸਤਾਂ ਖ਼ਤਮ ਹੋਣ ਲੱਗੀਆਂ। ਕਰੀਬ ਅੱਠ ਮਹੀਨੇ ਦੇ ਘੇਰੇ ਦੌਰਾਨ ਜਦੋਂ ਕਿਲ੍ਹੇ ਅੰਦਰ ਹਾਲਾਤ ਠੀਕ ਨਾ ਰਹੇ ਤਾਂ ਕੁਝ ਸਿੱਖਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਕਿਲ੍ਹਾ ਛੱਡ ਦੇਣਾ ਚਾਹੀਦਾ ਹੈ। ਗੁਰੂ ਸਾਹਿਬ ਨੇ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਹੋਇਆਂ ਆਪਣੇ ਸਿੱਖਾਂ ਨੂੰ ਕਿਲ੍ਹਾ ਛੱਡਣ ਦਾ ਆਦੇਸ਼ ਦੇ ਦਿੱਤਾ। ਪੋਹ ਦੀਆਂ ਠੰਡੀਆਂ ਤੇ ਕਾਲੀਆਂ-ਬੋਲੀਆਂ ਰਾਤਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਛੱਡਣ ਉਪਰੰਤ ਪੈਂਡਾ ਤੈਅ ਕਰਦੇ ਹੋਏ ਸਾਰੇ ਸਿੱਖ ਸਰਸਾ ਦੇ ਕੰਢੇ ਪਹੁੰਚ ਗਏ। ਪਹਾੜੀ ਰਾਜਿਆਂ ਤੇ ਮੁਗ਼ਲਾਂ ਨੇ ਆਪਣੀਆਂ ਗਊ ਤੇ ਕੁਰਾਨ ਦੀਆਂ ਖਾਧੀਆਂ ਸੌਹਾਂ ਭੁਲਾ ਕੇ ਗੁਰੂ ਸਾਹਿਬ ਦੇ ਕਾਫਲੇ ਉਪਰ ਪਿੱਛੋਂ ਹਮਲਾ ਕਰ ਦਿੱਤਾ। ਗੁਰੂ ਜੀ ਦੇ ਹੁਕਮ ਅਨੁਸਾਰ ਕੁਝ ਸਿੰਘ ਉਨ੍ਹਾਂ ਦਾ ਡੱਟ ਕੇ ਮੁਕਾਬਲਾ ਕਰਨ ਲੱਗੇ ਤੇ ਕੁਝ ਆਪਣੇ ਬੱਚਿਆਂ, ਬਜ਼ੁਰਗਾਂ ਤੇ ਪਰਿਵਾਰਾਂ ਨੂੰ ਲੈ ਕੇ ਸਰਸਾ ਨਦੀ ਪਾਰ ਕਰ ਗਏ। ਪਾਣੀ ਦਾ ਵਹਾਉ ਇੰਨਾ ਤੇਜ਼ ਸੀ ਕਿ ਬਹੁਤ ਸਾਰੇ ਸਿੱਖ, ਪਸ਼ੂ, ਘੋੜੇ ਤੇ ਉਨ੍ਹਾਂ ਦਾ ਕੀਮਤੀ ਤੇ ਲੋੜੀਂਦਾ ਸਮਾਨ ਵੀ ਇਸ ਵਿੱਚ ਵਹਿ ਤੁਰਿਆ। ਜੋ ਨਦੀ ਪਾਰ ਕਰ ਗਏ ਉਨ੍ਹਾਂ ਵਿੱਚੋਂ ਕੋਈ ਕਿਸੇ ਪਾਸੇ ਤੇ ਕੋਈ ਕਿਸੇ ਪਾਸੇ, ਭਾਵ ਜਿਧਰ ਨੂੰ ਰਸਤਾ ਮਿਲਿਆ ਹੋ ਤੁਰੇ। ਗੁਰੂ ਜੀ ਦਾ ਸਾਰਾ ਪਰਿਵਾਰ ਤੇ ਸਿੱਖ ਵਿੱਛੜ ਗਏ। ਕਿਲ੍ਹਾ ਅਨੰਦਪੁਰ ਤੋਂ ਲੈ ਕੇ ਸਰਸਾ ਕੰਢੇ ਹੋਏ ਜੰਗ ਵਿੱਚ ਤੇ ਫਿਰ ਚਮਕੌਰ ਦੀ ਗੜ੍ਹੀ ਵਿੱਚ ਦੋ ਵੱਡੇ ਸਾਹਿਜ਼ਾਦਿਆਂ ਸਮੇਤ ਬਹੁਤ ਸਾਰੇ ਸਿੱਖ ਸ਼ਹਾਦਤਾਂ ਪਾ ਗਏ। ਇਸ ਤੋਂ ਬਾਅਦ ਸੂਬਾ ਸਰਹਿੰਦ ਵਜ਼ੀਰ ਖਾਨ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਸਰਹਿੰਦ ਦੀਆਂ ਨੀਂਹਾਂ ਵਿੱਚ ਚਿਣ ਕੇ ਸ਼ਹੀਦ ਕਰ ਦਿੱਤਾ ਤੇ ਇੱਥੇ ਹੀ ਉਨ੍ਹਾਂ ਤੋਂ ਬਾਅਦ ਮਾਤਾ ਗੁਜਰੀ ਜੀ ਵੀ ਪਰਲੋਕ ਪਿਆਨਾ ਗਏ। ਇਹ ਸਾਰਾ ਕੁਝ ਪੋਹ ਦੇ ਮਹੀਨੇ ਵਿੱਚ ਜਾਂ ਇਸ ਦੇ ਕੁਝ ਅੱਗੇ ਪਿੱਛੇ ਵਾਪਰਿਆ। ਇੰਨਾ ਕੁਝ ਹੋਣ 'ਤੇ ਵੀ ਗੁਰੂ ਸਾਹਿਬ ਚੜ੍ਹਦੀ ਕਲਾ ਵਿੱਚ ਰਹੇ ਤੇ ਮਾਛੀਵਾੜੇ ਦੇ ਜੰਗਲ ਵਿੱਚ ਜਾ ਕੇ ਅਕਾਲ ਪੁਰਖ ਜੀ ਦਾ ਸ਼ੁਕਰਾਨਾ ਕੀਤਾ। ਸਿੱਖ ਇਤਿਹਾਸ ਵਿੱਚ ਅਨੇਕਾਂ ਉਦਾਹਰਨਾਂ ਹਨ ਕਿ ਗੁਰੂ ਕੇ ਖ਼ਾਲਸੇ ਨੇ ਕਦੇ ਪਿੱਠ ਨਹੀਂ

ਦਿਖਾਈ ਤੇ ਨਾ ਕਦੇ ਡੋਲਿਆ, ਉਹ ਹਮੇਸ਼ਾ ਚੜ੍ਹਦੀ ਕਲਾ ਵਿੱਚ ਹੀ ਰਿਹਾ ਹੈ। ਸਮਾਂ ਚਾਹੇ ਜੰਗ-ਏ-ਮੈਦਾਨ ਦਾ ਹੋਵੇ ਜਾਂ ਕੁਦਰਤੀ ਆਫਤਾਂ ਸਮੇਂ ਲੋਕਾਂ ਦੀਆਂ ਲੋੜੀਂਦੀਆਂ ਸੇਵਾਵਾਂ ਕਰਨ ਦਾ। ਇਤਿਹਾਸ ਇਸ ਗੱਲ ਦਾ ਗਵਾਹ ਹੈ, ਕਿ ਮੁਗ਼ਲ ਕਾਲ ਤੋਂ ਬਾਬਰ ਕਿਆਂ ਦੀ ਬਾਬੇ ਕਿਆਂ ਨਾਲ ਖੜ੍ਹਕਦੀ ਰਹੀ ਹੈ, ਭਾਵ ਬਣੀ ਨਹੀਂ ਹੈ। ਕਾਰਨ ਸੀ, ਮੁਗ਼ਲ ਸਲਤਨਤ ਵਿੱਚ ਜਿੱਥੇ ਰਾਜਸੀ ਸੱਤਾ ਦਾ ਘੁਮੰਡ ਤੇ ਵੱਡੀਆਂ ਫ਼ੌਜਾਂ ਦਾ ਹੰਕਾਰ ਸੀ, ਉੱਥੇ ਦੂਜੇ ਪਾਸੇ ਗੁਰੂ ਸਾਹਿਬਾਨ ਕੋਲ ਅਕਾਲ ਪੁਰਖ ਦਾ ਦੈਵੀ ਹੁਕਮ ਅਤੇ ਹੱਕ ਤੇ ਸੱਚ 'ਤੇ ਪਹਿਰਾ ਦੇਣ ਦੀ ਕਲਾ ਵਿਦਮਾਨ ਸੀ। ਇਸ ਕਰਕੇ ਗੁਰੂ ਸਾਹਿਬਾਨ ਨੇ ਹਮੇਸ਼ਾ ਹੀ ਮੁਗ਼ਲ ਹਕੂਮਤ ਨੂੰ ਉਸ ਦੀਆਂ ਪਰਜਾ ਪ੍ਰਤੀ ਵਧੀਕੀਆਂ ਕਰਕੇ ਵੰਗਾਰਿਆ। ਗੁਰੂ ਨਾਨਕ ਪਾਤਸ਼ਾਹ ਜੀ ਨੇ ਬਾਬਰ ਨੂੰ ਜਾਬਰ ਕਹਿ ਕੇ ਵੰਗਾਰਿਆ। ਗੁਰੂ ਸਾਹਿਬਾਨ ਦੇ ਨਕਸ਼ੇ ਕਦਮਾਂ 'ਤੇ ਪਹਿਰਾ ਦਿੰਦਾ ਹੋਇਆ ਖ਼ਾਲਸਾ ਅੱਜ ਵੀ ਲੋਕ ਭਲਾਈ ਹਿਤ ਹਕੂਮਤ ਵਿਰੁੱਧ ਡੱਟਣ ਲਈ ਤਿਆਰ-ਬਰ-ਤਿਆਰ ਰਹਿੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਤਾਰ੍ਹਵੀਂ ਸਦੀ ਵਿੱਚ ਲੋਕ ਰਾਜ ਦਾ ਬੀਜ ਬੋ ਦਿੱਤਾ ਸੀ। ਗੁਰੂ ਸਾਹਿਬ ਨੇ ਲੋਕ-ਰਾਇ ਦੀ ਏਨੀ ਕਦਰ ਵਧਾਈ ਕਿ ਸਾਰੀਆਂ ਸੰਸਥਾਵਾਂ ਇਸੇ ਨਿਯਮ ਅਨੁਸਾਰ ਕਾਇਮ ਹੋਈਆਂ। ਇਸ ਲੋਕ-ਰਾਇ ਨੂੰ 'ਗੁਰਮਤੇ' ਦੀ ਉੱਚੀ ਪਦਵੀ ਬਖ਼ਸ਼ੀ।

ਇਤਿਹਾਸ ਆਪਣੇ-ਆਪ ਨੂੰ ਦੁਹਰਾਉਂਦਾ ਹੈ। ਸਾਲ ੧੯੨੦-੨੧ ਵਿੱਚ ਖ਼ਾਲਸਾ ਪੰਥ ਨੇ ਅੰਗਰੇਜ਼ ਹਕੂਮਤ ਵਿਰੁੱਧ ਅਵਾਜ਼ ਬੁਲੰਦ ਕੀਤੀ ਉਨ੍ਹਾਂ ਨੇ ਗੁਰਦੁਆਰਾ ਸੁਧਾਰ ਲਹਿਰ ਚਲਾ ਕੇ ਸ਼ਾਂਤਮਈ ਰੋਸ ਮੁਜਾਹਰੇ ਕੀਤੇ ਜਿੰਨਾਂ ਵਿੱਚ ਬਹੁਤ ਸਾਰੇ ਸਿੱਖਾਂ ਨੇ ਸ਼ਹਾਦਤਾਂ ਦਿੱਤੀਆਂ। ਉਨ੍ਹਾਂ ਦੀਆਂ ਕੁਰਬਾਨੀਆਂ ਨੇ ਅੰਗਰੇਜ਼ਾਂ ਦੁਆਰਾ ਸਥਾਪਤ ਕੀਤੇ ਮਹੰਤਾਂ ਤੋਂ ਗੁਰੂ-ਘਰਾਂ ਨੂੰ ਅਜ਼ਾਦ ਕਰਵਾਇਆਂ। ਜਦੋਂ ਹਕੂਮਤ ਦੇ ਨੁਮਾਇੰਦਿਆਂ ਨੇ ਆਪ ਆ ਕੇ ਗੁਰੂ-ਘਰ ਦੀਆਂ ਚਾਬੀਆਂ ਸਿੱਖ ਪੰਥ ਦੇ ਆਗੂਆਂ ਨੂੰ ਸੌਂਪੀਆਂ ਤਾਂ ਇਸ ਸਮੇਂ ਮਹਾਤਮਾ ਗਾਂਧੀ ਨੇ ਕਿਹਾ ਸੀ, ਕਿ ਇਹ ਦੇਸ਼ ਦੀ ਅਜ਼ਾਦੀ ਦੀ ਪਹਿਲੀ ਜਿੱਤ ਹੈ। ਅੱਜ ਫਿਰ ਇੱਕ ਸਦੀ ਬਾਅਦ ਆਪਣੇ ਹੱਕਾਂ ਲਈ ਖ਼ਾਲਸਾ ਪੰਥ ਨੇ ਕਿਸਾਨੀ ਅੰਦੋਲਨ ਵਿੱਚ ਸੰਘਰਸ਼ ਕਰਦਿਆਂ ਵੱਡੀ ਭੂਮਿਕਾ ਨਿਭਾਅ ਕੇ ਨਵਾਂ ਇਤਿਹਾਸ ਸਿਰਜਿਆ ਹੈ। ਅੰਦੋਲਨ ਵਿੱਚ ਜਿੱਥੇ ਵੱਖ-ਵੱਖ ਕਿਸਾਨ ਜੱਥੇਬੰਦੀਆਂ ਦੇ ਆਗੂਆਂ ਨੇ ਆਪਣੀ ਸੂਝ-ਬੂਝ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ 'ਏਕੇ' ਦੇ ਸਿਧਾਂਤ ਦੀ ਰੌਸ਼ਨੀ ਵਿੱਚ ਸਮੁੱਚੇ ਮੋਰਚੇ ਨੂੰ ਇੱਕ ਲੜੀ ਵਿੱਚ ਪਰੋ ਕੇ ਰੱਖਿਆ, ਉੱਥੇ ਸਿੱਖ ਪੰਥ ਦੇ ਵੰਡ ਛਕਣ ਦੇ ਮਹਾਨ ਸਿਧਾਂਤ 'ਗੁਰੂ ਕੇ ਲੰਗਰ' ਰਾਹੀਂ ਲੋੜੀਂਦੀਆਂ ਵਸਤੂਆਂ ਦੀ ਤੋਟ ਨਹੀਂ ਆਉਣ ਦਿੱਤੀ। ਇਸ ਅੰਦੋਲਨ ਵਿੱਚ ਜਿੱਥੇ ਹਰਿਆਣੇ ਦੇ ਜਾਟ ਭਰਾ ਤਤਪਰ ਸਨ, ਉੱਥੇ ਬਹੁਤਾਤ ਵਿੱਚ ਗੁਰੂ ਨਾਨਕ ਨਾਮ ਲੇਵਾ ਸਿੱਖ ਖਾਸ ਕਰਕੇ ਪੰਜਾਬ ਦੇ ਕਿਸਾਨਾਂ ਤੇ ਮਜ਼ਦੂਰਾਂ ਦੀ ਜੱਦੋ-ਜਹਿਦ ਤੇ ਸੇਵਾ ਅਹਿਮ ਸਥਾਨ ਰੱਖਦੀ ਹੈ। ਇਸ ਸਮੇਂ ਕਿਸਾਨ/ਮਜ਼ਦੂਰ ਭਰਾਵਾਂ ਤੇ ਭੈਣਾਂ ਤੋਂ ਇਲਾਵਾ ਹੋਰ ਕਿੱਤਾਕਾਰੀ ਲੋਕ ਜਿਹੜੇ ਵੀ ਇਨਸਾਨੀਅਤ ਨੂੰ ਸਮਝਦੇ ਸਨ, ਨੇ ਇਸ ਅੰਦੋਲਨ ਨੂੰ ਸਰ ਅੰਜ਼ਾਮ ਤਕ ਪਹੁੰਚਾਉਣ ਵਿੱਚ ਭਰਪੂਰ ਸਹਿਯੋਗ ਦਿੱਤਾ।

ਭਾਰਤ ਦੇ ਵੱਖ-ਵੱਖ ਰਾਜਾਂ ਖਾਸ ਕਰਕੇ ਪੰਜਾਬ, ਹਰਿਆਣਾ, ਯੂ.ਪੀ., ਰਾਜਸਥਾਨ ਤੇ ਬਿਹਾਰ ਆਦਿ ਦੇ ਪਿੰਡਾਂ, ਸ਼ਹਿਰਾਂ ਤੇ ਕਸਬਿਆਂ ਦੇ ਲੋਕ ਆਪਣੇ ਘਰ-ਬਾਰ ਛੱਡ ਕੇ ਪਰਿਵਾਰਾਂ ਸਮੇਤ ਆਪਣੇ ਹੱਕਾਂ ਲਈ ਦਿੱਲੀ ਦੀਆਂ ਬਰੂਹਾਂ 'ਤੇ ਆ ਬੈਠੇ ਸਨ। ਮਨੁੱਖ ਦੀ ਮੁੱਢਲੀ ਲੋੜ ਹੁੰਦੀ ਹੈ 'ਗੁਲੀ, ਜੁਲੀ ਤੇ ਕੁਲੀ' ਭਾਵ 'ਰੋਟੀ, ਕੱਪੜਾ ਤੇ ਮਕਾਨ'। ਮੌਸਮੀ ਮੁਸ਼ਕਿਲਾਂ ਕਰਕੇ ਉਨ੍ਹਾਂ ਨੂੰ ਉਕਤ ਲੋੜਾਂ ਦੀ ਪੂਰਤੀ ਲਈ ਆਪਣੇ ਅਸਥਾਈ ਘਰ ਵੀ ਬਣਾਉਣੇ ਪਏ। ਜਿੱਥੇ ਵੱਖ-ਵੱਖ ਕਿਸਾਨ ਜੱਥੇਬੰਦੀਆਂ ਨੇ ਇਸ ਅੰਦੋਲਨ ਦੀ ਸ਼ੁਰੂਆਤ ਕਰਕੇ ਲੋੜੀਂਦੇ ਪ੍ਰਬੰਧ ਕੀਤੇ, ਉੱਥੇ ਦੇਸ਼-ਵਿਦੇਸ਼ ਦੀਆਂ ਸੰਸਥਾਵਾਂ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਨਿਹੰਗ ਸਿੰਘ ਜਥੇਬੰਦੀਆਂ, ਟਕਸਾਲਾਂ,

ਖਾਲਸਾ ਏਡ ਸਮੇਤ ਅਨੇਕਾਂ ਲੋਕ ਭਲਾਈ ਸੰਸਥਾਵਾਂ ਨੇ ਜਿੱਥੇ ਲੰਗਰ ਆਦਿ ਦੇ ਪੁਖਤਾ ਪ੍ਰਬੰਧ ਕੀਤੇ, ਉੱਥੇ ਮੈਡੀਕਲ ਸਹੂਲਤਾਂ ਲਈ ਮਾਹਿਰ ਡਾਕਟਰਾਂ ਅਤੇ ਸਹਿਯੋਗੀ ਸਟਾਫ ਦੀਆਂ ਟੀਮਾਂ ਬਣਾ ਕੇ ਮੈਡੀਕਲ ਕੈਂਪ ਲਾਏ। ਪਹਿਲੇ ਪਾਤਸ਼ਾਹ ਵੱਲੋਂ ਬਖਸ਼ੇ 'ਵੰਡ ਛਕਣ' ਦੇ ਸਿਧਾਂਤ ਸਦਕਾ ਸਿੱਖ ਕੌਮ ਲੋੜਵੰਦਾਂ ਲਈ ਲੰਗਰ ਲਗਾਉਣ ਲਈ ਵਿਸ਼ਵ ਭਰ ਵਿਚ ਪ੍ਰਸਿੱਧ ਹੈ। ਇਹ ਕਹਿਣਾ ਅਤਿ ਕਥਨੀ ਨਹੀਂ ਹੋਵੇਗਾ ਕਿ ਸਿੱਖਾਂ ਵੱਲੋਂ ਲਗਾਏ ਗਏ ਲੰਗਰ ਇਸ ਕਿਸਾਨ ਅੰਦੋਲਨ ਦਾ ਥੰਮ੍ਹ ਸਨ। ਕਿਸਾਨ ਅੰਦੋਲਨ ਦਾ ਲੰਮਾ ਸਮਾਂ ਜਾਰੀ ਰਹਿਣਾ ਅਤੇ ਅਖੀਰ ਜਿੱਤ ਪ੍ਰਾਪਤ ਕਰਨਾ ਅਤੁੱਟ ਵਰਤਦੇ ਲੰਗਰਾਂ ਕਾਰਨ ਸੰਭਵ ਹੋਇਆ ਹੈ। ਸਿੱਖਾਂ ਵੱਲੋਂ ਇਸ ਅੰਦੋਲਨ ਵਿਚ ਹਰੇਕ ਮੁੱਢਲੀ ਤੌਰ 'ਤੇ ਲੋੜੀਂਦੀ ਵਸਤੂ ਦੇ ਲੰਗਰ ਲਗਾਏ ਗਏ। ਇਸੇ ਤਰ੍ਹਾਂ ਲੱਖਾਂ ਲੋਕਾਂ ਲਈ ਪਖਾਨੇ ਤੇ ਨਹਾਉਣ ਆਦਿ ਦੇ ਪ੍ਰਬੰਧ ਕਰਨੇ ਵੀ ਮਿਸਾਲੀ ਸਨ। ਅੰਦੋਲਨ ਵਿੱਚ ਸੰਘਰਸ਼ ਕਰਨ ਵਾਲਿਆਂ ਲਈ ਕਈ ਹੋਟਲ ਮਾਲਕਾਂ ਨੇ ਵੀ ਆਪਣੇ ਹੋਟਲਾ ਤੇ ਰੈਸਟੋਰੈਂਟਾਂ ਦੇ ਦਰਵਾਜ਼ੇ ਖੋਲ੍ਹ ਕੇ ਅੰਦੋਲਨ ਵਿੱਚ ਭਰਪੂਰ ਯੋਗਦਾਨ ਪਾਇਆ। ਇਸ ਅੰਦੋਲਨ ਰਾਹੀਂ ਵੇਖਣ ਵਾਲੀ ਖਾਸ ਗੱਲ ਇਹ ਰਹੀ ਹੈ, ਕਿ ਇਸ ਨਾਲ ਦੇਸ਼ ਦੇ ਹੋਰਨਾਂ ਸੂਬਿਆਂ ਦੇ ਲੋਕਾਂ ਅੰਦਰ ਵੀ ਆਪਣੇ ਹੱਕਾਂ ਲਈ ਆਵਾਜ਼ ਬੁਲੰਦ ਕਰਨ ਦਾ ਸਾਹਸ ਪੈਦਾ ਹੋਇਆ ਹੈ। ਇਨ੍ਹਾਂ ਮਹਾਨ ਲੰਗਰਾਂ ਅਤੇ ਹੋਰ ਪ੍ਰਬੰਧਾਂ ਲਈ ਸਿੱਖ ਸੰਸਥਾਵਾਂ ਦੇ ਨਾਲ-ਨਾਲ ਦੇਸ਼-ਵਿਦੇਸ਼ਾਂ ਦੀਆਂ ਸਮੂਹ ਸੰਗਤਾਂ ਦਾ ਮਿਸਾਲੀ ਯੋਗਦਾਨ ਰਿਹਾ ਹੈ, ਜਿਸਦੀ ਪ੍ਰਸ਼ੰਸਾ ਕਰਨੀ ਜ਼ਰੂਰੀ ਹੈ।

ਭਾਵੇਂ ਕਿ ਇਹ ਅੰਦੋਲਨ ਗੁਰੂ ਸਾਹਿਬਾਨ ਵੱਲੋਂ ਬਖਸ਼ੇ ਸਿੱਖੀ ਸਿਧਾਂਤਾਂ 'ਤੇ ਚੱਲ ਕੇ ਹੀ ਜੀਵੰਤ ਰਹਿ ਸਕਿਆ ਅਤੇ ਅੰਤ ਵਿਚ ਜਿੱਤ ਪ੍ਰਾਪਤ ਕਰ ਸਕਿਆ ਪਰੰਤੂ ਇਸ ਅੰਦੋਲਨ ਦੀਆਂ ਸਟੇਜਾਂ ਤੋਂ ਕੁਝ ਸਿੱਖ ਕਿਸਾਨ ਆਗੂਆਂ ਵੱਲੋਂ ਸਿੱਖ ਬੋਲਿਆਂ, ਜੈਕਾਰਿਆਂ ਜਾਂ ਸਿੱਖ ਪੰਥ ਦੇ ਮਹਾਨ ਚਿੰਨ੍ਹ 'ਨਿਸ਼ਾਨ ਸਾਹਿਬ' ਝੁਲਾਉਣ 'ਤੇ ਇਤਰਾਜ਼ ਜਤਾਏ ਜਾਣਾ ਵੀ ਸਿੱਖ ਕੌਮ ਲਈ ਸੋਚਣ ਦਾ ਵਿਸ਼ਾ ਹੈ।

ਭਾਰਤ ਸਰਕਾਰ ਦੇ ਨੁਮਾਇੰਦਿਆਂ ਵੱਲੋਂ ਤਾਂ ਇਸ ਅੰਦੋਲਨ ਵਿੱਚ ਸੰਘਰਸ਼ ਕਰਨ ਵਾਲਿਆਂ ਨੂੰ ਖਾਲਸਤਾਨੀ, ਅੰਦੋਲਨਜੀਵੀ ਆਦਿ ਤਕ ਕਹਿ ਦਿੱਤਾ ਗਿਆ, ਪਰ ਇਹ ਅੰਦੋਲਨ ਬਿਨਾਂ ਕਿਸੇ ਘਬਰਾਹਟ ਦੇ ਅਜਿਹੀਆਂ ਗੱਲਾਂ ਨੂੰ ਬਰਦਾਸ਼ਤ ਕਰਦਾ ਹੋਇਆ ਸਿਦਕ ਨਾਲ ਆਪਣੇ ਨਿਸ਼ਾਨੇ 'ਤੇ ਮੰਜ਼ਲ ਵੱਲ ਵਧਦਾ ਗਿਆ। ਅਖ਼ੀਰ ਇਹ ਅੰਦੋਲਨ ਇੱਕ ਸਾਲ ਤੋਂ ਵੱਧ ਦੇ ਲੰਬੇ ਸੰਘਰਸ਼ ਅਤੇ ਸੱਤ ਸੌ ਤੋਂ ਵੱਧ ਜਾਨਾਂ ਕੁਰਬਾਨ ਕਰਨ ਤੋਂ ਬਾਅਦ ਆਪਣੇ ਹੱਕ-ਹਕੂਕ ਦੀ ਜਿੱਤ ਪ੍ਰਾਪਤ ਕਰਕੇ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੈਗ਼ਾਮ ਸਮੁੱਚੀ ਕਾਇਨਾਤ ਲਈ ਸਾਂਝਾ ਹੈ, ਜੋ ਸਭ ਨੂੰ ਇੱਕ ਕਲਾਵੇ ਵਿੱਚ ਲੈਂਦਾ ਹੈ। ਇਹ ਪੈਗ਼ਾਮ ਸੰਗਤਾਂ ਵੱਲੋਂ ਅੰਦੋਲਨ ਵਿੱਚ ਕਿਤੇ ਵੀ ਮਨਫੀ ਨਹੀਂ ਹੋਣ ਦਿੱਤਾ ਗਿਆ। ਜਿਹੜੇ ਸਰਕਾਰੀ ਕਰਮਚਾਰੀਆਂ ਨੇ ਸੰਘਰਸ਼ ਕਰ ਰਹੇ ਕਿਸਾਨਾਂ ਉਪਰ ਤਸ਼ੱਦਦ ਢਾਹਿਆ ਉਹ ਵੀ ਇਨ੍ਹਾਂ ਕਿਸਾਨਾਂ ਦੇ ਤਿਆਰ ਕੀਤੇ ਲੰਗਰਾਂ ਵਿੱਚੋਂ ਪ੍ਰਸ਼ਾਦਾ ਛਕਦੇ ਆਮ ਦਿਖਾਈ ਦਿੱਤੇ। ਪਰ ਗੁਰੂ ਸਿਧਾਂਤ 'ਨਾ ਕੋ ਬੈਰੀ ਨਹੀ ਬਿਗਾਨਾ' ਅਨੁਸਾਰ ਕਿਸੇ ਨੇ ਗਿਲਾ ਨਹੀਂ ਕੀਤਾ, ਲੰਗਰ ਵਿੱਚ ਆਏ-ਗਏ ਹਰ ਪ੍ਰਾਣੀ ਮਾਤਰ ਦੀ ਖ਼ੂਬ ਸੇਵਾ ਕੀਤੀ ਗਈ।

ਇਸ ਅੰਦੋਲਨ ਦੀ ਜਿੱਤ ਦਾ ਸਿਹਰਾ ਸਿੱਖ ਸਿਧਾਂਤਾਂ ਦੀ ਸਰਪ੍ਰਸਤੀ ਹੇਠ ਸਿਰਜੇ ਗਏ ਸਾਂਝੀਵਾਲਤਾ, ਸਹਿਣਸ਼ੀਲਤਾ, ਆਪਸੀ ਭਾਈਚਾਰਾ ਤੇ ਮਾਨਵੀ ਏਕਤਾ ਦੇ ਨਾਮ ਬੱਝਦਾ ਹੈ, ਕਿਉਂਕਿ ਹਾਕਮ ਸਿੱਖ ਵਿਰਸੇ ਤੋਂ ਅਣਜਾਣ ਨਹੀਂ ਹੈ, ਪਰ ਫਿਰ ਵੀ ਉਨ੍ਹਾਂ ਨੇ ਆਪਣੀ ਜ਼ਿੱਦ ਮਨਵਾਉਣ ਦੀ ਅਸਫਲ ਕੋਸ਼ਿਸ਼ ਕੀਤੀ। ਇਹ ਜਿੱਤ ਲੋਕ ਏਕਤਾ ਤੇ ਇਨਸਾਨੀਅਤ ਦੀ, ਸਰਬ ਧਰਮਾਂ ਦੇ ਭਾਈਚਾਰੇ ਅਤੇ ਅਥਵਾਕ ਦੀ ਜਿੱਤ ਹੈ। ਇਸ ਲਈ ਭਾਰਤ ਸਰਕਾਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਤਿੰਨ ਕਾਲੇ ਖੇਤੀ ਕਾਨੂੰਨਾਂ ਨੂੰ ਰੱਦ ਕਰਨ ਦਾ ਐਲਾਨ ਕੀਤਾ। ਅਨੇਕਾਂ ਕੁਰਬਾਨੀਆਂ ਤੇ ਮੁਸ਼ਕਲਾਂ ਦੇ

ਦੌਰ ਵਿੱਚ ਗੁਜ਼ਰਦਾ ਹੋਇਆ ਅੰਦੋਲਨ ਅਖੀਰ ਜਿੱਤ ਹਾਸਲ ਕਰ ਕੇ ਘਰਾਂ ਨੂੰ ਪਰਤਿਆ ਹੈ। ਇਸ ਜਿੱਤ ਦੀ ਖੁਸ਼ੀ ਵਿੱਚ ਸਮੁੱਚੀਆਂ ਜਥੇਬੰਦੀਆਂ ਦੇ ਆਗੂ ਤੇ ਵਿਅਕਤੀਗਤ ਰੂਪ ਵਿੱਚ ਸੇਵਾਵਾਂ ਨਿਭਾਉਣ ਵਾਲੀਆਂ ਕੁਝ ਸ਼ਖ਼ਸੀਅਤਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਤਿਗੁਰੂ ਜੀ ਦਾ ਸ਼ੁਕਰਾਨਾ ਕਰਨ ਅਤੇ ਨਤਮਸਤਕ ਹੋਣ ਲਈ ਪੁੱਜੀਆਂ, ਉਨ੍ਹਾਂ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਇਸ ਸਬੰਧ ਵਿੱਚ ਰੱਖੇ ਗਏ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਹਰਜਿੰਦਰ ਸਿੰਘ ਧਾਮੀ, ਅਹੁਦੇਦਾਰਾਂ ਤੇ ਅੰਤ੍ਰਿੰਗ ਮੈਂਬਰ ਸਾਹਿਬਾਨ ਵੱਲੋਂ ਸਨਾਮਾਨਤ ਕੀਤਾ ਗਿਆ। ਦੇਸ਼ ਦੀ ਅਜ਼ਾਦੀ ਤੋਂ ਬਾਅਦ ਇਸ ਕਿਸਾਨ ਅੰਦੋਲਨ ਨੇ ਆਮ ਲੋਕਾਂ ਵਿੱਚ ਇੱਕ ਨਵੀਂ ਰੂਹ ਫੂਕੀ ਹੈ, ਜੋ ਲੰਮੇ ਸਮੇਂ ਲਈ ਇਕ ਚਾਨਣ ਮੁਨਾਰੇ ਵੱਜੋਂ ਦੇਖੀ ਜਾਵੇਗੀ ਅਤੇ ਲੋਕਾਈ ਨੂੰ ਆਪਣੇ ਹੱਕਾਂ ਲਈ ਸੰਘਰਸ਼ਸ਼ੀਲ ਰਹਿਣ ਦੀ ਪ੍ਰੇਰਣਾ ਦਿੰਦੀ ਰਹੇਗੀ। ■

# ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਗੁਰਦੁਆਰਿਆਂ ਵਿਚ ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗਾਂ ਲੱਗਣ ਦੀਆਂ ਦੁੱਖਦਾਈ ਘਟਨਾਵਾਂ ਕਾਰਨ ਹੋਰ ਨੁਕਸਾਨ ਦੇ ਨਾਲ-ਨਾਲ ਕਈ ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੀ ਅਗਨ ਭੇਟ ਹੋ ਜਾਂਦੇ ਹਨ। ਗੁਰਦੁਆਰਿਆਂ ਵਿਚ ਸ਼ਰਧਾ-ਵੱਸ ਕਈ ਤਰ੍ਹਾਂ ਦੇ ਸਜਾਵਟੀ ਲੈਂਪ, ਬਿਜਲੀ ਦੀਆਂ ਲੜੀਆਂ ਆਦਿ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਤਾਰਾਂ ਦੇ ਜੋੜ ਉਚਿਤ ਢੰਗ ਨਾਲ ਨਹੀਂ ਲਗਾਏ ਜਾਂਦੇ। ਸਰਕਟ ਸ਼ਾਰਟ ਹੋਣ ਕਾਰਨ ਜਦ ਕੋਈ ਦੁੱਖਦਾਈ ਘਟਨਾ ਵਾਪਰ ਜਾਂਦੀ ਹੈ ਤਾਂ ਬੇਵੱਸੀ ਜ਼ਾਹਿਰ ਕਰ ਕੇ ਛੁਟਕਾਰਾ ਪਾਉਣ ਦਾ ਯਤਨ ਕੀਤਾ ਜਾਂਦਾ ਹੈ ਜਾਂ ਫਿਰ ਕਈ ਵਾਰ ਅਣਗਹਿਲੀ ਨੂੰ ਛੁਪਾਉਣ ਲਈ ਕਿਸੇ ਨਾ ਕਿਸੇ 'ਤੇ ਸ਼ੱਕ ਦੀ ਸੂਈ ਟਿਕਾ ਦਿੱਤੀ ਜਾਂਦੀ ਹੈ, ਜੋ ਉਚਿਤ ਨਹੀਂ। ਗੁਰੂ-ਘਰਾਂ ਦੇ ਪ੍ਰਬੰਧਕਾਂ ਨੂੰ ਨਿਮਰਤਾ ਪੂਰਵਕ ਅਪੀਲ ਕੀਤੀ ਜਾਂਦੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਏ.ਸੀ., ਕੂਲਰ, ਪੱਖੇ, ਲਾਈਟਾਂ, ਧੂਫ, ਦੀਵਾ-ਬੱਤੀ ਆਦਿ ਤਦ ਤੱਕ ਹੀ ਜਾਰੀ ਰੱਖਣਾ ਚਾਹੀਦਾ ਹੈ ਜਦ ਤਕ ਕੋਈ ਨਿਗਰਾਨੀ ਵਾਲਾ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਜਾਂ ਬਾਹਰ ਜਾਣ ਸਮੇਂ ਬਿਜਲਈ ਉਪਕਰਣ, ਧੂਫ, ਦੀਵਾਬੱਤੀ ਬੰਦ ਕਰਕੇ ਜਾਣਾ ਚਾਹੀਦਾ ਹੈ। ਗੁਰਦੁਆਰੇ ਅੰਦਰ ਬਿਜਲੀ ਦੀਆਂ ਤਾਰਾਂ ਸਮੇਤ ਸਮੁੱਚੀ ਫਿਟਿੰਗ ਆਦਿ ਉਚਿਤ ਢੰਗ ਨਾਲ ਕੀਤੀ ਜਾਵੇ। ਸੁਖ-ਆਸਣ ਵਾਲੇ ਪਲੰਘ ਨਾਲ ਬਿਜਲੀ ਦੇ ਬੱਲਬ, ਪੱਖੇ ਜਾਂ ਹੋਰ ਕਿਸੇ ਯੰਤਰ ਦੀ ਫਿਟਿੰਗ ਨਾ ਕੀਤੀ ਜਾਵੇ। ਜ਼ਿਆਦਾ ਗਰਮੀ, ਤੇਜ਼ ਹਵਾਵਾਂ ਅਤੇ ਹਨ੍ਹੇਰੀਆਂ ਆਦਿ ਚੱਲਣ ਸਮੇਂ ਅਕਸਰ ਤਾਰਾਂ ਸ਼ਾਰਟ ਹੋਣ ਦਾ ਡਰ ਬਣਿਆ ਰਹਿੰਦਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਗ੍ਰੰਥੀ ਸਿੰਘ ਅਤੇ ਸੇਵਾਦਾਰ ਉਪਰੋਕਤ ਦਿੱਤੇ ਸੁਝਾਵਾਂ ਨੂੰ ਅਮਲ 'ਚ ਲਿਆ ਕੇ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਯਕੀਨੀ ਬਣਾਉਣ।

**ਸਕੱਤਰ,**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਗੁਰ ਨਾਨਕ ਬਾਣੀ ਵਿਚ ਸੱਚੀ ਕਿਰਤ ਦਾ ਸਿਧਾਂਤ

*-ਡਾ. ਮਲਕਿੰਦਰ ਕੌਰ**

ਭਾਰਤੀ ਦਰਸ਼ਨ ਵਿਚ ਚਾਰ ਪੁਰਸ਼ਾਰਥ ਮੰਨੇ ਗਏ ਹਨ- ਧਰਮ, ਅਰਥ, ਕਾਮ ਅਤੇ ਮੋਕਸ਼। ਗੁਰਬਾਣੀ ਵਿਚ ਇਨ੍ਹਾਂ ਨੂੰ ਚਾਰ ਪਦਾਰਥ ਕਿਹਾ ਗਿਆ ਹੈ ਅਤੇ ਕਈ ਥਾਂ ਇਨ੍ਹਾਂ ਦਾ ਜ਼ਿਕਰ ਮਿਲਦਾ ਹੈ। ਮਨੁੱਖ ਚਾਰ ਪਦਾਰਥਾਂ ਨੂੰ ਪ੍ਰਾਪਤ ਕਰਨ ਲਈ ਸੰਸਾਰ ਵਿਚ ਪੈਦਾ ਹੋਇਆ ਹੈ-

*ਚਾਰਿ ਪਦਾਰਥ ਲੈ ਜਗਿ ਜਨਮਿਆ... (ਪੰਨਾ ੧੦੧੩)*

ਜਦੋਂ ਅਸੀਂ ਧਰਮਾਂ ਦੇ ਇਤਿਹਾਸਕ ਪਿਛੋਕੜ ਵਿੱਚ ਵੇਖਦੇ ਹਾਂ ਕਿ ਬਹੁਤੇ ਚਿੰਤਕਾਂ ਨੇ ਧਰਮ ਅਤੇ ਮੋਕਸ਼ ਦੀ ਜ਼ਿਆਦਾ ਮਹੱਤਤਾ ਦੱਸੀ। ਕਾਮ ਅਤੇ ਅਰਥ ਨੂੰ ਅਣਗੌਲਿਆ ਹੀ ਕਰ ਦਿੱਤਾ ਸੀ। ਪੁਰਾਤਨ ਸਮੇਂ ਦੀ ਗੱਲ ਕਰੀਏ ਆਸ਼ਰਮਾਂ ਵਿਚ ਧਰਮ, ਅਰਥ, ਕਾਮ ਅਤੇ ਮੋਕਸ਼ ਦਾ ਇਕੱਠੇ ਤੌਰ 'ਤੇ ਅਧਿਐਨ ਕਰਨ ਦੀ ਪਰੰਪਰਾ ਮੌਜੂਦ ਸੀ। ਇਨ੍ਹਾਂ ਚਾਰਾਂ ਪੱਖਾਂ ਨੂੰ ਬਰਾਬਰ ਸਮਝਿਆ ਜਾਂਦਾ ਸੀ। ਸਮੇਂ ਦੇ ਫੇਰ ਨਾਲ ਇਨ੍ਹਾਂ ਚਾਰਾਂ ਪੱਖਾਂ ਵਿੱਚ ਬਦਲਾਉ ਆਇਆ। ਚਾਰਵਾਕ ਨੇ ਧਰਮ ਅਤੇ ਮੋਕਸ਼ ਨੂੰ ਨਿਰਮੂਲ ਸਮਝ ਕੇ ਛੱਡ ਦਿੱਤਾ ਅਤੇ ਅਰਥ ਤੇ ਕਾਮ ਨੂੰ ਹੀ ਆਪਣਾ ਲਕਸ਼ ਬਣਾ ਲਿਆ ਸੀ। ਸ਼ੰਕਰ ਅਤੇ ਮਹਾਤਮਾ ਬੁੱਧ ਨੇ ਅਰਥ ਅਤੇ ਕਾਮ ਨੂੰ ਛੱਡ ਕੇ ਧਰਮ ਅਤੇ ਮੋਕਸ਼ ਨੂੰ ਆਪਣਾ ਅੰਤਿਮ ਉਦੇਸ਼ ਸਮਝਿਆ। ਇਸ ਦੇ ਦੋ ਵੱਖ-ਵੱਖ ਪਹਿਲੂਆਂ ਨਾਲ ਧਰਮ ਅਤੇ ਅਰਥ ਵਿਚ ਟਕਰਾਅ ਪੈਦਾ ਹੋ ਗਿਆ। ਜਿਸ ਕਰਕੇ ਸਮਾਜ ਵਿਚ ਅਮੀਰ ਅਤੇ ਗਰੀਬ ਦੋ ਵਰਗ ਪੈਦਾ ਹੋਏ। ਇੱਕ ਪਾਸੇ ਧਾਰਮਿਕ ਸੰਨਿਆਸੀ, ਤਿਆਗੀ ਅਤੇ ਦੂਜੇ ਪਾਸੇ ਗ੍ਰਿਹਸਤੀ ਤੇ ਕਿਰਤੀ। ਧਾਰਮਿਕ ਵਿਰਤੀ ਵਾਲੇ ਲੋਕ ਸੰਸਾਰੀ ਕਿਰਤੀਆਂ ਅਤੇ ਗ੍ਰਿਹਸਤੀਆਂ ਨੂੰ ਘਟੀਆ ਤੇ ਤੁੱਛ ਸਮਝਣ ਲੱਗ ਪਏ ਸਨ। ਨਤੀਜਾ ਇਹ ਹੋਇਆ ਕਿ ਕੁਝ-ਕੁ ਨੇ ਤਾਂ ਕਿਰਤ ਕਰਨੀ ਹੀ ਛੱਡ ਦਿੱਤੀ ਤੇ ਦੂਸਰਿਆਂ ਨੇ ਕਿਰਤ ਤਾਂ ਕੀਤੀ ਪਰ ਮਾਨਸਿਕ ਤੌਰ 'ਤੇ ਆਪਣੇ ਆਪ ਨੂੰ ਮਾੜਾ ਸਮਝਣ ਲੱਗ ਪਏ। ਇਸ ਕਰਕੇ ਭਾਰਤ ਦੇਸ਼ ਹੌਲੀ-ਹੌਲੀ ਗਰੀਬੀ ਦੀ ਮਾਰ ਹੇਠ ਆਉਣ ਲੱਗਿਆ। ਮੰਨੂੰ ਸਿਮਰਤੀ ਅਨੁਸਾਰ ਵਰਣ ਵੰਡ ਨੇ ਵੀ ਭਾਰਤ ਦੇ ਲੋਕਾਂ ਦੀ ਆਰਥਿਕ ਸਥਿਤੀ 'ਤੇ ਭਾਰੀ ਅਸਰ ਪਾਇਆ। ਉਸ ਸਮੇਂ ਵੈਸ਼ ਦੀ ਕਮਾਈ ਉੱਪਰ ਅਖਾਉਤੀ ਉੱਚ ਜਾਤੀਆਂ ਪਲਦੀਆਂ ਸਨ ਅਤੇ ਉਹ, ਉਨ੍ਹਾਂ (ਵੈਸ਼ਾਂ) ਨੂੰ ਆਪਣੀ ਮਨ ਮਰਜ਼ੀ ਨਾਲ ਦਬਾਕੇ ਰੱਖਦੇ ਸਨ। ਸ਼ੂਦਰ ਧਨ ਇਕੱਠਾ ਨਹੀਂ ਕਰ ਸਕਦਾ ਸੀ, ਕਿਉਂਕਿ ਉਨ੍ਹਾਂ ਦਾ ਵਿਚਾਰ ਸੀ ਕਿ ਅਜਿਹਾ ਕਰਨ ਨਾਲ ਉਹ ਇਕ ਨੀਵੀਂ ਜਾਤ ਦਾ ਬੰਦਾ ਆਪਣੇ ਤੋਂ ਉੱਚੀ ਜਾਤ ਦੇ ਬੰਦਿਆਂ ਨੂੰ ਬਰਾਬਰ ਜਾਂ ਹੇਠਾਂ ਕਰ ਲਵੇਗਾ।

ਗੁਰੂ ਨਾਨਕ ਸਾਹਿਬ ਨੇ ਗੁਰਮਤਿ ਦੀ ਨੀਂਹ ਰੱਖ ਕੇ ਚਾਰੇ ਪੁਰਸ਼ਾਰਥਾਂ ਧਰਮ, ਅਰਥ, ਕਾਮ ਅਤੇ ਮੋਕਸ਼ ਨੂੰ ਬਰਾਬਰ ਦਾ ਦਰਜਾ ਦਿੱਤਾ। ਇਨ੍ਹਾਂ ਵਿਚੋਂ 'ਧਰਮ' ਉੱਚਤਾ ਹੈ ਅਤੇ ਸਦਗੁਣਾਂ ਨੂੰ ਪ੍ਰਯੋਗ ਵਿਚ ਲਿਆਉਂਦਾ ਹੈ। ਧਰਮ ਸ਼ਬਦ ਦੀ ਵਰਤੋਂ ਕਰਤੱਵ, ਪਵਿੱਤਰ ਨਿਯਮ ਦੇ ਅਰਥਾਂ ਵਿਚ ਹੁੰਦੀ ਹੈ। 'ਅਰਥ' ਆਰਥਿਕ ਜਾਂ ਭੌਤਿਕ ਪ੍ਰਾਪਤੀ ਹੈ। 'ਕਾਮ' ਇੱਛਾਵਾਂ ਦੀ ਤ੍ਰਿਪਤੀ ਜਾਂ ਸੁੱਖ ਹੈ। 'ਮੋਕਸ਼' ਦਾ ਭਾਵ ਅਹੰ ਤੋਂ ਮੁਕਤੀ, ਸੰਸਾਰਿਕ ਦੁੱਖਾਂ ਤੋਂ ਮੁਕਤੀ ਅਤੇ ਆਵਾਗਮਨ ਤੋਂ ਮੁਕਤੀ ਵੀ ਲਿਆ ਜਾਂਦਾ ਹੈ। ਇਕੱਲੇ ਧਰਮ ਅਤੇ ਮੋਕਸ਼ ਦੇ ਮਾਰਗ 'ਤੇ ਚੱਲ ਕੇ ਮਨੁੱਖ ਦਾ ਉਦੇਸ਼ ਪੂਰਾ ਨਹੀਂ ਹੁੰਦਾ, ਕਿਉਂਕਿ

**ਪ੍ਰੋਫੈਸਰ ਤੇ ਮੁਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਅੰਤਿਮ ਉਦੇਸ਼ ਦੀ ਪ੍ਰਾਪਤੀ ਲਈ ਧਰਮ ਸ਼ੁਰੂਆਤ ਹੈ ਅਤੇ ਇਸ ਤੋਂ ਬਾਅਦ ਅਰਥ, ਕਾਮ ਅਤੇ ਅਖੀਰ ਵਿਚ ਮੋਕਸ਼ ਆਉਂਦਾ ਹੈ। ਅਰਥ ਅਤੇ ਕਾਮ ਤੋਂ ਬਿਨਾਂ ਮਨੁੱਖੀ ਜ਼ਿੰਦਗੀ ਅਧੂਰੀ ਹੀ ਹੈ, ਕਿਉਂਕਿ ਮਨੁੱਖਾ ਸਰੀਰ ਪੰਜ ਤੱਤਾਂ ਤੋਂ ਬਣਿਆ ਹੋਇਆ ਹੈ:

*ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥ (ਪੰਨਾ ੧੪੨੭)*
*ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥ (ਪੰਨਾ ੧੧੨੮)*

ਇਸ ਸਰੀਰ ਨੂੰ ਜਿਉਂਦਾ ਰੱਖਣ ਲਈ ਭੋਜਨ ਪਦਾਰਥਾਂ ਦੀ ਜ਼ਰੂਰਤ ਪੈਂਦੀ ਹੈ। ਇਹ ਜ਼ਰੂਰਤਾਂ ਅਰਥ ਅਤੇ ਕਾਮ ਦੇ ਜ਼ਰੀਏ ਹੀ ਪਰਾਪਤ ਕੀਤੀਆਂ ਜਾ ਸਕਦੀਆਂ ਹਨ। ਇਸ ਸੰਸਾਰ ਵਿਚ ਹਰ ਇਕ ਪ੍ਰਾਣੀ ਦੀ ਕੋਈ ਨਾ ਕੋਈ ਲੋੜ ਹੈ, ਜਿਸ ਨੂੰ ਉਹ ਪੂਰਾ ਕਰਨ ਲਈ ਹਰ ਤਰ੍ਹਾਂ ਦਾ ਯਤਨ ਕਰਦਾ ਹੈ। ਇਨ੍ਹਾਂ ਲੋੜਾਂ ਨੂੰ ਪੂਰਿਆਂ ਕਰਨ ਲਈ ਅਰਥ ਲੋੜੀਂਦਾ ਹੈ। ਵਰਤਮਾਨ ਸਮੇਂ ਵਿਚ ਜਿੱਥੇ ਮਨੁੱਖ ਨੇ ਹਰ ਖੇਤਰ ਵਿਚ ਇੰਨੀ ਵੱਡੀ ਪੱਧਰ 'ਤੇ ਵਿਕਾਸ ਕੀਤਾ ਹੈ, ਉਨਾਂ ਹੀ ਮਨੁੱਖੀ ਲੋੜਾਂ ਵਧੀਆਂ ਹਨ। ਇਹ ਸੰਸਾਰੀ ਲੋੜਾਂ ਭਾਵੇਂ ਸਾਰੇ ਮਨੁੱਖਾਂ ਦੀਆਂ ਲਗਪਗ ਬਰਾਬਰ ਹਨ ਪਰ ਇਨ੍ਹਾਂ ਨੂੰ ਪ੍ਰਾਪਤ ਕਰਨ ਦੇ ਸਾਧਨ ਵੱਖ-ਵੱਖ ਤੇ ਸੀਮਿਤ ਹਨ। ਸੀਮਿਤ ਸਾਧਨਾਂ ਵਿਚੋਂ ਸਾਰੇ ਮਨੁੱਖਾਂ ਦੀਆਂ ਲੋੜਾਂ ਕਿਵੇਂ ਪੂਰੀਆਂ ਹੋਣ? ਇਸ ਸਮੱਸਿਆ ਦਾ ਹੱਲ ਅਰਥ-ਸ਼ਾਸਤਰ ਵਿਚੋਂ ਮਿਲਦਾ ਹੈ।

ਆਧੁਨਿਕ ਯੁੱਗ ਵਿਚ ਭਾਵੇਂ ਅਰਥ-ਸ਼ਾਸਤਰ ਨੂੰ ਵੱਡੀ ਪੱਧਰ 'ਤੇ ਵਿਚਾਰਿਆ ਜਾ ਰਿਹਾ ਹੈ। ਇਸ ਸਮੱਸਿਆ ਦਾ ਹੱਲ ਫਿਰ ਵੀ ਨਹੀਂ ਹੋ ਰਿਹਾ। ਇਨ੍ਹਾਂ ਲੋੜਾਂ ਦੀ ਪੂਰਤੀ ਕਰਨ ਲਈ ਰਿਸ਼ਵਤਖੋਰੀ, ਚੋਰੀ ਅਤੇ ਕਿਸੇ ਦਾ ਹੱਕ ਮਾਰਨਾ ਆਦਿ ਜਿਹੀਆਂ ਅਨੇਕਾਂ ਅਲਾਮਤਾਂ ਨੇ ਜਨਮ ਲਿਆ ਹੈ। ਮੰਨੂੰ ਸਿਮਰਤੀ ਵਿਚ ਅਰਥ ਬਾਰੇ ਕੁੱਝ-ਕੁ ਵਿਚਾਰ ਮਿਲਦੇ ਹਨ। ਪਰ ਗੁਰੂ ਨਾਨਕ ਸਾਹਿਬ ਦੇ ਪੈਗ਼ਾਮ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਸਿੱਖ ਧਰਮ ਦੇ ਇਹ ਪਾਵਨ ਪਵਿੱਤਰ ਗ੍ਰੰਥ ਇੱਕੋ- ਇੱਕ ਅਜਿਹੇ ਧਰਮ ਗ੍ਰੰਥ ਹਨ, ਜਿਸ ਵਿਚ ਕੇਵਲ ਅਰਥ ਕਮਾਉਣਾ ਹੀ ਨਹੀਂ, ਬਲਕਿ ਉਸ ਕਮਾਏ ਹੋਏ ਅਰਥ ਨੂੰ ਯੋਗ ਵਰਤੋਂ ਕਰਨ ਦੀ ਵੀ ਹਰ ਪੱਖੋਂ ਯੋਗ ਅਗਵਾਈ ਦਿੰਦੇ ਹਨ।

ਸੰਸਾਰੀ ਲੋਕਾਂ ਦੀ ਨਜ਼ਰ ਵਿਚ ਭਾਵੇਂ ਧਨੀ ਪੁਰਸ਼ ਨੂੰ ਜ਼ਿਆਦਾ ਸਤਿਕਾਰ ਮਿਲਦਾ ਹੈ ਤੇ ਨਿਰਧਨ ਨੂੰ ਕੋਈ ਨਹੀਂ ਪਛਾਣਦਾ। ਭਗਤ ਕਬੀਰ ਜੀ ਨੇ ਬਾਣੀ ਵਿੱਚ ਇੱਕ ਥਾਂ ਅਜਿਹਾ ਜ਼ਿਕਰ ਕੀਤਾ ਹੈ ਕਿ ਗਰੀਬ ਨੂੰ ਕੋਈ ਸਤਿਕਾਰ ਨਹੀਂ ਦਿੰਦਾ ਤੇ ਧਨੀ ਨੂੰ ਮਾਣ ਆਦਰ ਮਿਲਦਾ ਹੈ। ਪਰ ਸ਼ਬਦ ਦੇ ਅਖੀਰ ਵਿਚ ਭਗਤ ਜੀ ਸਪਸ਼ਟ ਕਰਦੇ ਹਨ ਕਿ ਨਾਮ ਤੋਂ ਬਾਂਝੇ ਮਨੁੱਖ ਸਾਰੇ ਹੀ ਗਰੀਬ ਹਨ:

*ਨਿਰਧਨ ਆਦਰੁ ਕੋਈ ਨ ਦੇਇ॥... ... ਜਾ ਕੇ ਹਿਰਦੈ ਨਾਮੁ ਨ ਹੋਈ॥*
(ਪੰਨਾ ੧੧੫੯)

ਗੁਰਬਾਣੀ ਵਿੱਚ ਹਰੇਕ ਮਨੁੱਖ ਜੋ ਧਰਮ, ਅਰਥ, ਕਾਮ ਅਤੇ ਮੋਕਸ਼ ਦੇ ਰਸਤੇ 'ਤੇ ਚੱਲਕੇ ਜੀਵਨ ਜਿਉਂਦਾ ਹੈ। ਉਸ ਨੂੰ ਸਤਿਕਾਰਿਆ ਗਿਆ ਹੈ ਅਤੇ ਧਨੀ ਤੇ ਨਿਰਧਨ ਨੂੰ ਭਰਾ ਕਿਹਾ ਹੈ:

*ਨਿਰਧਨ ਕਉ ਧਨੁ ਤੇਰੋ ਨਾਉ॥ (ਪੰਨਾ ੨੬੬)*
*ਨਿਰਧਨੁ ਸਰਧਨੁ ਦੋਨਉ ਭਾਈ॥ (ਪੰਨਾ ੧੧੫੯)*

ਗੁਰੂ ਨਾਨਕ ਮੱਤ ਵਿੱਚ ਤਾਂ ਰਾਜੇ ਅਤੇ ਭੇਖਾਰੀ ਨੂੰ ਬਰਾਬਰ ਸਮਝਿਆ ਗਿਆ ਹੈ ਤੇ ਹੰਕਾਰੀ ਧਨੀ ਲੋਕਾਂ ਨੂੰ ਨਿੰਦਿਆ ਗਿਆ ਹੈ। ਕੇਵਲ ਧਨ ਇਕੱਠਾ ਕਰਨ ਵਾਲੇ ਅਤੇ ਨਾਮ ਹੀਣੇ ਮਨੁੱਖ ਨੂੰ ਮੂਰਖ ਗਵਾਰ ਕਿਹਾ ਹੈ:

*ਕਾਚਾ ਧਨੁ ਸੰਚਹਿ ਮੂਰਖ ਗਾਵਾਰ॥ (ਪੰਨਾ ੬੬੫)*

ਅਖੀਰਲੇ (ਮੌਤ) ਸਮੇਂ ਕਿਸੇ ਨੇ ਆਪਣੇ ਨਾਲ ਕੁੱਝ ਨਹੀਂ ਲੈ ਕੇ ਜਾਣਾ ਤੇ ਇਹ ਸਮਾਂ ਹਰ

ਇੱਕ ਮਨੁੱਖ ਰਾਜੇ, ਭੇਖਾਰੀ, ਧਨੀ ਅਤੇ ਨਿਰਧਨ 'ਤੇ ਆਉਣਾ ਹੈ:

*ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥*

*ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥ (ਪੰਨਾ ੯੩੬)*

ਇੰਨਾਂ ਪਤਾ ਹੋਣ ਦੇ ਬਾਵਜੂਦ ਵੀ ਮਨੁੱਖ ਆਪਣੇ ਤੋਂ ਮਾੜੇ ਦਾ ਸ਼ੋਸ਼ਣ ਕਰਨ ਤੋਂ ਨਹੀਂ ਝਿਜਕਦਾ। ਜਿਥੋਂ ਤੱਕ ਹੋ ਸਕੇ ਉਹ ਦੂਸਰੇ ਦੀ ਵਸਤੂ ਜਾਂ ਧਨ ਦੌਲਤ ਨੂੰ ਆਪਣੇ ਕੋਲ ਇਕੱਠਾ ਕਰਨ ਦਾ ਯਤਨ ਕਰਦਾ ਹੈ:

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥*

(ਪੰਨਾ ੬੫੬)

ਅੁਪਰੋਕਤ ਵਿਚਾਰ ਦਾ ਭਾਵ ਇਹ ਨਹੀਂ, ਕਿ ਮਨੁੱਖ ਕਾਰਜ ਨਾ ਕਰੇ ਤੇ ਯਤਨ ਛੱਡ ਦੇਵੇ। ਆਪਣੇ ਪਰਿਵਾਰ ਦੀ ਚੰਗੀ ਪਰਵਰਿਸ਼ ਲਈ ਹਰੇਕ ਮਨੁੱਖ ਯਤਨ ਕਰਦਾ ਹੈ ਅਤੇ ਕਰਨਾ ਵੀ ਚਾਹੀਦਾ ਹੈ। ਇਹ ਯਤਨ ਕਰਨ ਲਈ ਗੁਰਬਾਣੀ ਵੀ ਪ੍ਰੇਰਨਾ ਦਿੰਦੀ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥ (ਪੰਨਾ ੫੨੨)*

ਜਿੱਥੇ ਕਿਰਤ ਦੇ ਨਾਲ-ਨਾਲ ਆਤਮਿਕ ਵਿਕਾਸ ਦੀਆਂ ਉੱਚਤਮ ਮੰਜ਼ਿਲਾਂ ਤੱਕ ਪਹੁੰਚਣ ਲਈ ਨਾਮ ਜਪਣਾ ਇੱਕ ਸਾਧਨ ਹੈ ਉੱਥੇ ਦੂਸਰੇ ਪਾਸੇ ਧਨ ਜੀਵਨ ਦੀਆਂ ਦੁਨਿਆਵੀ ਲੋੜਾਂ ਦੀ ਪੂਰਤੀ ਕਰਨ ਦਾ ਸਾਧਨ ਹੈ। ਗੁਰਬਾਣੀ ਵਿਚ ਘਾਲ ਕਮਾਈ, ਵੰਡ ਛਕਣ ਦੇ ਨਾਲ-ਨਾਲ ਨਾਮ ਜਪਣ ਨੂੰ ਹੀ ਮਨੁੱਖਾ ਜੀਵਨ ਦਾ ਉਦੇਸ਼ ਕਿਹਾ ਗਿਆ ਹੈ। ਇਨ੍ਹਾਂ ਸਿਧਾਂਤਾਂ 'ਤੇ ਪਹਿਰਾ ਦਿੰਦਿਆਂ ਮਨੁੱਖ ਕਿਸੇ ਦਾ ਹੱਕ ਨਹੀਂ ਮਾਰਦਾ ਅਤੇ ਉਹ ਸੱਚ ਦੀ ਕਾਰ ਕਰਦਾ ਹੋਇਆ ਲੋੜਵੰਦਾਂ ਦੀ ਮੱਦਦ ਕਰਦਾ ਹੋਇਆ ਆਦਰਸ਼ ਜੀਵਨ ਦੀ ਮੰਜ਼ਿਲ ਪ੍ਰਾਪਤ ਕਰ ਲੈਂਦਾ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਗੁਰੂ ਨਾਨਕ ਸਾਹਿਬ ਦੇ ਸਿਧਾਂਤ ਅਨੁਸਾਰ ਜਿਹੜੇ ਮਨੁੱਖ ਕਿਸੇ ਦਾ ਹੱਕ ਮਾਰਦੇ ਹਨ ਉਨ੍ਹਾਂ ਨੂੰ ਫਿਟਕਾਰਿਆ ਗਿਆ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*

*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ (ਪੰਨਾ ੧੪੧)*

ਗੁਰਮਤਿ ਦੇ ਸਿਧਾਂਤ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਇੱਕ ਨਰੋਏ ਸਮਾਜ ਦੀ ਸਿਰਜਣਾ ਕਰ ਸਕਦੇ ਹਨ ਅਤੇ ਇਨ੍ਹਾਂ ਨੂੰ ਵਿਵਹਾਰਿਕ ਜ਼ਿੰਦਗੀ ਵਿੱਚ ਅਪਣਾ ਕੇ ਆਦਰਸ਼ ਜੀਵਨ ਬਣਾਉਣ ਲਈ ਵਿਅਕਤੀ ਦੀਆਂ ਮੁੱਢਲੀਆਂ ਲੋੜਾਂ ਨੂੰ ਸੁਭਾਵਕ ਹੀ ਪੂਰਿਆਂ ਕੀਤਾ ਜਾ ਸਕਦਾ ਹੈ।

ਵਿਵਹਾਰਿਕ ਜੀਵਨ ਵਿੱਚ ਮਨੁੱਖ ਨੂੰ ਆਪਣੀਆਂ ਮੁੱਢਲੀਆਂ ਲੋੜਾਂ ਜਿਵੇਂ ਖਾਣ ਲਈ ਭੋਜਨ, ਪਹਿਨਣ ਲਈ ਕੱਪੜਾ ਤੇ ਰਹਿਣ ਲਈ ਮਕਾਨ ਆਦਿ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਕਿਸੇ ਨਾ ਕਿਸੇ ਆਹਰ (ਕੰਮ) ਵਿੱਚ ਲੱਗਣਾ ਪੈਂਦਾ ਹੈ ਭਾਵ ਕੋਈ ਨਾ ਕੋਈ ਘਾਲ-ਕਮਾਈ ਜਾਂ ਕਿੱਤਾ ਕਰਨਾ ਪੈਂਦਾ ਹੈ। ਗੁਰਬਾਣੀ ਅਨੁਸਾਰ ਧਨ ਤੋਂ ਬਿਨਾਂ ਕੋਈ ਵੀ ਮਨੁੱਖ ਸੌਦਾ (ਵਸਤੂ) ਨਹੀਂ ਖਰੀਦ ਸਕਦਾ:

*ਬਿਨੁ ਦਮ ਕੇ ਸਉਦਾ ਨਹੀ ਹਾਟ॥ (ਪੰਨਾ ੨੨੬)*

ਗੁਰੂ ਨਾਨਕ ਸਾਹਿਬ ਨੇ ਆਪ ਵੀ ਅਰਥ ਬਾਬਤ ਕਿਰਤ ਕੀਤੀ। ਜਿਵੇਂ ਸੁਲਤਾਨਪੁਰ ਵਿੱਚ ਨੌਕਰੀ ਅਤੇ ਸ੍ਰੀ ਕਰਤਾਰਪੁਰ ਸਾਹਿਬ ਵਿੱਚ ਖੇਤੀ। ਭਾਈ ਜੇਠਾ ਜੀ ਜਿਨ੍ਹਾਂ ਦੇ ਛੋਟੀ ਉਮਰ ਵਿਚ ਹੀ ਮਾਤਾ-ਪਿਤਾ ਪਰਲੋਕ ਪਿਆਨਾ ਗਏ ਸਨ। ਇਨ੍ਹਾਂ ਦੀ ਪਰਵਰਿਸ਼ ਬਜ਼ੁਰਗ ਨਾਨੀ ਨੇ ਕੀਤੀ ਜੋ ਕਿ ਬਹੁਤ ਹੀ ਗਰੀਬ ਸੀ। ਇਸ ਲਈ ਭਾਈ ਜੇਠਾ ਜੀ ਨੂੰ ਛੋਟੀ ਉਮਰ ਵਿੱਚ ਹੀ ਕੰਮ ਕਰਨਾ ਪਿਆ।

ਉਨ੍ਹਾਂ ਨੇ ਘੁੰਙਣੀਆਂ ਵੇਚ-ਵੇਚ ਕੇ ਆਪਣਾ ਗੁਜ਼ਾਰਾ ਕਰਨਾ ਸ਼ੁਰੂ ਕੀਤਾ। ਗੁਰੂ ਅਮਰਦਾਸ ਜੀ ਦੇ ਸੰਪਰਕ ਵਿੱਚ ਆਉਣ ਨਾਲ ਸੱਚੀ ਕਿਰਤ ਕਰਨ ਦਾ ਬਲ ਸਿੱਖਿਆ। ਉਹ ਸ਼ਾਮ ਤੱਕ ਘੁੰਙਣੀਆਂ ਵੇਚਦੇ ਜਿੰਨੀਆਂ ਵਿੱਕ ਜਾਂਦੀਆਂ ਵੇਚ ਦਿੰਦੇ ਤੇ ਬਾਕੀ ਵਚੀਆਂ ਗੁਰੂ ਕੇ ਲੰਗਰ ਵਿਚ ਸੰਗਤ ਨੂੰ ਵਰਤਾ ਦਿੰਦੇ। ਇਤਿਹਾਸ ਵਿੱਚ ਅਜਿਹੀ ਉਦਾਹਰਨ ਹੋਰ ਸਾਇਦ ਹੀ ਕਿਤੇ ਮਿਲਦੀ ਹੋਵੇ ਕਿ ਕੋਈ ਦੁਕਾਨਦਾਰ ਜਾਂ ਵਪਾਰੀ ਸ਼ਾਮ ਤੱਕ ਆਪਣੀ ਵਸਤੂ ਵੇਚੇ ਤੇ ਬਚੀ ਹੋਈ ਵਸਤੂ ਮੁਫ਼ਤ ਕਿਸੇ ਨੂੰ ਵੰਡ ਦੇਵੇ। ਪਰ ਅਜਿਹਾ ਸਿਰਫ਼ ਤੇ ਸਿਰਫ਼ ਸਿੱਖ ਇਤਿਹਾਸ ਵਿੱਚ ਭਾਈ ਜੇਠਾ ਜੀ ਨੇ ਕੀਤਾ ਜੋ ਸੇਵਾ ਨੂੰ ਪ੍ਰਵਾਨ ਚੜ੍ਹੇ ਤੇ ਗੁਰੂ ਨਾਨਕ ਸਾਹਿਬ ਦੀ ਗੱਦੀ ਦੇ ਚੌਥੇ ਗੱਦੀ ਨਸ਼ੀਨ ਬਣੇ।

ਭਗਤ ਰਵਿਦਾਸ ਜੀ ਨੇ ਜੁੱਤੀਆਂ ਗੰਢਣ ਦਾ ਕੰਮ ਬੜੀ ਬਾਖੂਬੀ ਨਿਭਾਇਆ। ਭਾਵੇਂ ਸਮਾਜ ਵਿਚ ਜੁੱਤੀਆਂ ਗੰਢਣ ਨੂੰ ਨੀਵੇਂ ਦਰਜੇ ਦਾ ਕੰਮ ਸਮਝਿਆ ਜਾਂਦਾ ਸੀ, ਪਰ ਭਗਤ ਜੀ ਨੇ ਇਸ ਕੰਮ ਨੂੰ ਖੁਸ਼ੀ ਨਾਲ ਕੀਤਾ ਤੇ ਪਰਮਾਤਮਾ ਦਾ ਨਾਮ ਵੀ ਜਪਿਆ ਜਿਸ ਨੂੰ ਉਸ ਸਮੇਂ (ਸਮਾਜਿਕ ਸਥਿਤੀ ਤੋਂ) ਕਰਨਾ ਬਹੁਤ ਔਖੀ ਗੱਲ ਸੀ। ਕਿਰਤ ਕੋਈ ਵੀ ਮਾੜੀ ਨਹੀਂ ਜੇਕਰ ਉਹ ਫਰਜ਼ ਸਮਝ ਕੇ ਕੀਤੀ ਜਾਵੇ। ਪਰ ਕਿਰਤੀ ਨੂੰ ਵੀ ਉਸ ਦਾ ਪੂਰਾ ਹੱਕ ਮਿਲਣਾ ਚਾਹੀਦਾ ਹੈ। ਗੁਰਬਾਣੀ ਵਿਚ ਕਿਸੇ ਦਾ ਹੱਕ ਮਾਰਨਾ ਜਾਂ ਦੂਸਰੇ ਦੀ ਵਸਤੂ ਨੂੰ ਵਰਤਣਾ ਬਿਖ (ਜ਼ਹਿਰ) ਸਮਾਨ ਹੈ, ਜਿਸ ਨੂੰ ਵਰਤ ਕੇ ਮਨੁੱਖ ਦੁੱਖ ਭੋਗਦਾ ਹੈ:

*ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ॥*
*ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥ (ਪੰਨਾ ੪੦੨)*
*ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ॥ (ਪੰਨਾ ੧੩੯)*

ਨਾਮ ਜਪਣਾ ਮਨੁੱਖ ਦੀ ਕਿਰਤ ਵਿੱਚ ਕੋਈ ਰੁਕਾਵਟ ਨਹੀਂ ਪਾਉਂਦਾ। ਇਹ ਸਾਡੇ ਮਨ ਦਾ ਭੁਲੇਖਾ ਹੈ ਕਿ ਨਾਮ ਜਪਣ ਲਈ ਵਿਹਲਾ ਸਮਾਂ ਚਾਹੀਦਾ ਹੈ। ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਹੱਥਾਂ ਪੈਰਾਂ ਨਾਲ ਕੰਮ ਕਰਦੇ ਹੋਏ ਅਤੇ ਚਿਤ ਭਾਵ ਮਨ ਨੂੰ ਪਰਮਾਤਮਾ ਨਾਲ ਜੋੜ ਕੇ ਰੱਖਣਾ ਚਾਹੀਦਾ ਹੈ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨੁ ਨਾਲਿ॥ (ਪੰਨੇ ੧੩੭੫-੭੬)*

ਗੁਰਬਾਣੀ ਵਿੱਚ ਸਾਨੂੰ ਜ਼ਿੰਦਗੀ ਵਿੱਚ ਉਪਜੀਵਕਾ ਰੋਜ਼ੀ-ਰੋਟੀ ਜਾਂ ਘਾਲ-ਕਮਾਈ ਕਰਨ ਦੇ ਵੱਖੋ-ਵੱਖਰੇ ਸਾਧਨਾਂ ਦਾ ਵਰਨਣ ਮਿਲਦਾ ਹੈ। ਅਰਥ ਲਈ ਮੁੱਖ ਤੌਰ 'ਤੇ ਖੇਤੀ-ਬਾੜੀ, ਦੁਕਾਨਦਾਰੀ, ਵਪਾਰ ਅਤੇ ਨੌਕਰੀ ਆਦਿ ਮੁੱਖ ਸਾਧਨ ਮੰਨੇ ਗਏ ਹਨ। ਗੁਰੂ ਨਾਨਕ ਸਾਹਿਬ ਨੇ ਕਿਸਾਨ, ਦੁਕਾਨਦਾਰ, ਵਪਾਰ ਅਤੇ ਨੌਕਰੀ ਆਦਿ ਦੇ ਰੋਜ਼ਾਨਾਂ ਦੇ ਕੰਮਾਂ ਨੂੰ ਮੁੱਖ ਰੱਖ ਕੇ ਗੁਰਬਾਣੀ ਵਿਚ ਇਸ ਦੇ ਬਿੰਬਾਂ ਨੂੰ ਬਿਆਨ ਕੀਤਾ ਹੈ:

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥...*
*...ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ॥ (ਪੰਨਾ ੫੯੫)*

ਮਨੁੱਖ ਮੁੱਖ ਤੌਰ 'ਤੇ ਉਪਰੋਕਤ ਸ਼ਬਦ ਵਿੱਚ ਵਰਤੇ ਚਾਰ ਤਰੀਕਿਆਂ ਨਾਲ ਕੰਮ ਕਰਦਾ ਹੋਇਆ ਉਚਿਤ ਅਤੇ ਅਨਉਚਿਤ ਸਾਧਨਾਂ ਰਾਹੀਂ ਕਿਰਤ ਕਰਦਾ ਹੈ। ਉਚਿਤ ਸਾਧਨਾਂ ਨੂੰ ਗੁਰਬਾਣੀ ਪ੍ਰਵਾਨਦੀ ਹੈ ਤੇ ਅਨਉਚਿਤ ਕੰਮ ਕਰਨ ਵਾਲੇ ਮਨੁੱਖਾਂ ਨੂੰ ਨਿੰਦਿਆ ਗਿਆ ਹੈ। ਜਿਹੜੇ ਰਿਸ਼ਵਤ ਲੈਂਦੇ ਤੇ ਦਿੰਦੇ ਹਨ ਜਾਂ ਚੋਰੀ ਕਰਦੇ ਹਨ, ਉਨ੍ਹਾਂ ਬਾਬਤ ਗੁਰਬਾਣੀ ਦਾ ਵਿਚਾਰ ਹੈ:

*ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥ (ਪੰਨਾ ੬੬੨)*

ਇੱਥੋਂ ਤੱਕ ਕਿ ਭੀਖ ਮੰਗਣ ਵਾਲਿਆਂ ਅਤੇ ਕੰਮ ਨਾ ਕਰਨ ਵਾਲੇ ਜੋ ਮੰਗ-ਮੰਗ ਕੇ ਗੁਜ਼ਾਰਾ ਕਰਦੇ ਹਨ, ਨੂੰ ਵੀ ਲਾਹਨਤ ਪਾਈ ਗਈ ਹੈ। ਜਿਨ੍ਹਾਂ ਨੇ ਵਿਹਲੇ ਰਹਿ ਕੇ ਢਿੱਡ ਵੱਡੇ ਕੀਤੇ ਹੋਏ ਹਨ, ਅਜਿਹੇ ਜੀਵਨ ਨੂੰ ਗੁਰਬਾਣੀ ਵਿਚ ਫਿਟਕਾਰਿਆ ਗਿਆ ਹੈ:

*ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥ (ਪੰਨਾ ੧੪੯)*

ਜਾਂ *ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*

*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥ (ਪੰਨਾ ੭੯੦)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਅੰਮ੍ਰਿਤ ਛਕਾਉਣ ਵੇਲੇ ਜੋ ਆਦੇਸ਼ ਦਿੱਤੇ ਸਨ। ਉਨ੍ਹਾਂ ਵਿੱਚ ਇੱਕ ਸ਼ਬਦ ਵਰਤਿਆ ਕਿ ਚਿੜੀਮਾਰ (ਵਿਹਲੜ) ਨਾਲ ਨਹੀਂ ਵਰਤਣਾ। ਗੁਰੂ ਸਾਹਿਬ ਨੇ ਅਨਉਚਿਤ ਸਾਧਨਾਂ ਨਾਲ ਕਮਾਏ ਧਨ ਨੂੰ ਦਾਨ ਰੂਪ ਵਿੱਚ ਵਰਤਣ ਤੋਂ ਵੀ ਇਨਕਾਰ ਕੀਤਾ ਹੈ। ਉਨ੍ਹਾਂ ਨੇ ਕੇਵਲ ਤੇ ਕੇਵਲ ਦਸਾਂ ਨੌਹਾਂ ਦੀ ਭਾਵ ਉਚਿਤ ਸਾਧਨਾਂ ਨਾਲ ਕੀਤੀ ਸੱਚੀ ਕਿਰਤ ਦੀ ਕਮਾਈ ਵਿਚੋਂ ਕਿਣਕਾ ਮਾਤਰ ਵੀ ਯੋਗ ਅਤੇ ਵਾਧੂ ਸਮਝਿਆ ਹੈ। ਇਸ ਲਈ ਅਨਉਚਿਤ ਸਾਧਨਾਂ ਨਾਲ ਕਮਾਏ ਧਨ ਤੋਂ ਦਾਨ ਲੈਣ ਨੂੰ ਗੁਰਬਾਣੀ ਵਿੱਚ ਚੰਗਾ ਨਹੀਂ ਸਮਝਿਆ ਗਿਆ:

*ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ॥ (ਪੰਨਾ ੧੨੯੦)*

ਅੱਜ ਦੇ ਮਨੁੱਖ ਨੇ ਬਹੁਤ ਤਰੱਕੀ ਕਰ ਲਈ ਹੈ ਪਰ ਉਹ ਆਪਣੇ ਕਰਤੱਵਾਂ ਨੂੰ ਨਹੀਂ ਪਛਾਣਦਾ। ਕਿਸੇ ਵੀ ਤਰ੍ਹਾਂ ਦਾ ਕੰਮ ਹੋਵੇ, ਉਹ, ਉਸ ਤੋਂ ਸੰਤੁਸ਼ਟ ਨਹੀਂ, ਬਲਕਿ ਕੁਝ-ਕੁ ਤਾਂ ਆਪਣੀ ਡਿਊਟੀ ਨੂੰ ਬੱਧਾ-ਚੱਟੀ ਵਿੱਚ ਕਰ ਰਿਹਾ ਹੈ। ਦੂਸਰਿਆਂ ਵੱਲ ਵੇਖ-ਵੇਖ ਕੇ ਆਪਣੀਆਂ ਲੋੜਾਂ ਨੂੰ ਵਧਾ ਲੈਂਦਾ ਹੈ ਤੇ ਫਿਰ ਇਨ੍ਹਾਂ ਲੋੜਾਂ ਦੀ ਪੂਰਤੀ ਲਈ ਅਣਉਚਿਤ ਸਾਧਨਾਂ ਦੀ ਵਰਤੋਂ ਕਰਦਾ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੀਆਂ ਲੋੜਾਂ ਨੂੰ ਸੀਮਿਤ ਰੱਖੇ ਭਾਵ ਕਮਾਈ ਦੇ ਸਾਧਨਾਂ ਅਨੁਸਾਰ ਆਪਣੀਆਂ ਲੋੜਾਂ ਨੂੰ ਪੂਰਾ ਕਰੇ ਤਾਂ ਕਿ ਉਸ ਨੂੰ ਕੋਈ ਗਲਤ ਤਰੀਕੇ ਨਾਲ ਧਨ ਇਕੱਠਾ ਕਰਨ ਦੀ ਜ਼ਰੂਰਤ ਨਾ ਪਵੇ। ਉਹ ਦੂਸਰਿਆਂ ਦਾ ਹੱਕ ਵੀ ਨਹੀਂ ਮਾਰੇਗਾ। ਅਜਿਹੇ ਮਨੁੱਖ ਨੂੰ ਗੁਰਬਾਣੀ ਵਿਚ ਸਤਿਕਾਰਿਆ ਗਿਆ ਹੈ। ਭਾਈ ਗੁਰਦਾਸ ਜੀ ਇਸ ਪਰਥਾਏ ਆਪਣੀ ਵਾਰ ਵਿੱਚ ਕਹਿੰਦੇ ਹਨ:

*ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ॥*

*ਪਾਰਸ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ॥*

*(ਭਾਈ ਗੁਰਦਾਸ, ਵਾਰ ੬ ਪਉੜੀ ੧੨ ਪੰਨਾ ੩੪)*

ਧਰਮ ਦੀ ਕਿਰਤ (ਹੱਕ-ਸੱਚ ਦੀ ਕਮਾਈ) ਕਰਕੇ ਉਪਜੀਵਕਾ ਤੋਰਦੇ ਹੋਏ ਹੱਥੋਂ ਦਾਨ ਦੇ ਕੇ ਭਲਾ ਸਮਝਦੇ ਹਨ। ਪਾਰਸ ਨੂੰ ਪਰਸਕੇ ਆਪ ਅਪਰਸ ਹੋ ਕੇ ਪਰਾਈ ਇਸਤ੍ਰੀ ਜਾਂ ਪਰਾਏ ਧਨ ਨੂੰ ਹੱਥ ਨਹੀਂ ਲਾਉਂਦੇ। ਸਗੋਂ ਲੋੜਵੰਦਾਂ ਦੀ ਸੇਵਾ ਕਰਕੇ ਪ੍ਰੇਮਾ ਭਗਤੀ, ਭੈ ਅਤੇ ਪਰਮਾਤਮਾ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਹਨ। ਗੁਰੂ ਨਾਨਕ ਸਾਹਿਬ ਨੇ ਪੰਜ ਸੌ ਪੰਜਾਹ ਸਾਲ ਪਹਿਲਾਂ ਇਹ ਹੋਕਾ ਦੇ ਦਿੱਤਾ ਸੀ। ਇਸ ਲਈ ਅੱਜ ਵੀ ਗੁਰੂ ਸਾਹਿਬ ਦੇ ਸੰਦੇਸ਼ਾਂ ਤੇ ਉਪਦੇਸ਼ਾਂ 'ਤੇ ਚੱਲਣ ਦੀ ਲੋੜ ਹੈ ਤਾਂ ਕਿ ਸਰਬ ਲੋਕਾਈ ਦੇ ਭਲੇ ਹਿਤ ਗੁਰੂ ਨਾਨਕ ਸੰਦੇਸ਼ ਨੂੰ ਅਮਲੀ ਤੌਰ 'ਤੇ ਅਪਣਾਇਆ ਜਾ ਸਕੇ।

■

# ਸਿੱਖ ਧਰਮ ਅਤੇ ਤਲਾਕ

***-ਸ. ਮਨਪ੍ਰੀਤ ਸਿੰਘ ਬਾਜ****

ਸ਼ਬਦ-ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਅੰਦਰ ਪਤੀ-ਪਤਨੀ ਦੇ ਤਲਾਕ ਬਾਬਤ ਕਿਸੇ ਤਰ੍ਹਾਂ ਦਾ ਵਰਣਨ ਨਹੀਂ ਮਿਲਦਾ। ਇਸ ਤੋਂ ਸਪੱਸ਼ਟ ਹੈ ਕਿ ਸਿੱਖ ਧਰਮ ਅੰਦਰ ਤਲਾਕ ਦਾ ਕੋਈ ਸਥਾਨ ਨਹੀਂ ਹੈ ਅਤੇ ਨਾ ਹੀ ਤਲਾਕ ਸਬੰਧੀ ਗੁਰਬਾਣੀ ਵਿਚ ਕੋਈ ਜ਼ਿਕਰ ਮਿਲਦਾ ਹੈ। ਸਿੱਖ ਧਰਮ ਦੁਨੀਆਂ ਦੇ ਤਮਾਮ ਧਰਮਾਂ ਵਿਚੋਂ ਇੱਕ ਵਿਲੱਖਣ ਧਰਮ ਹੈ। ਦੂਜੇ ਧਰਮਾਂ ਨਾਲੋਂ ਸਿੱਖ ਧਰਮ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਧਰਮ ਦੇ ਗੁਰੂ ਸਾਹਿਬਾਨ ਨੇ ਆਪ ਬਾਣੀ ਦੀ ਰਚਨਾ ਕੀਤੀ ਅਤੇ ਆਪਣੀ ਹਾਜ਼ਰੀ ਵਿਚ ਸੰਗ੍ਰਹਿ ਕਰ ਕੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ ਹੈ। ਗੁਰਬਾਣੀ ਤੋਂ ਇਲਾਵਾ ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਅੰਦਰ ਵੀ ਤਲਾਕ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਇਸਦਾ ਸਪੱਸ਼ਟ ਭਾਵ ਹੈ ਕਿ ਗੁਰੂ ਸਾਹਿਬਾਨ ਨੇ ਸਿੱਖਾਂ ਅੰਦਰ ਤਲਾਕ ਦੀ ਕੁਰੀਤੀ ਨੂੰ ਪ੍ਰਵਾਨ ਨਹੀਂ ਕੀਤਾ। ਸਗੋਂ ਵਿਆਹ ਨੂੰ ਧਰਮ ਦੇ ਅਜਿਹੇ ਬੰਧਨ ਵਿਚ ਬੰਨ੍ਹਿਆਂ ਹੈ ਕਿ ਕੋਈ ਵੀ ਸਿੱਖ ਇਸ ਪਵਿੱਤਰ ਰਿਸ਼ਤੇ ਨੂੰ ਨਿਭਾਉਣ ਤੋਂ ਮੁਨਕਰ ਨਹੀਂ ਹੋ ਸਕਦਾ। ਇਸ ਬਾਰੇ ਵਿਸਥਾਰ ਨਾਲ ਸਮਝਣ ਦਾ ਯਤਨ ਕਰਦੇ ਹਾਂ।

ਸਿੱਖ ਧਰਮ ਅਨੁਸਾਰ ਗੁਰੂ ਸਾਹਿਬ ਹਮੇਸ਼ਾ ਆਪਣੇ ਸਿੱਖ ਦੇ ਅੰਗ-ਸੰਗ ਰਹਿੰਦੇ ਹਨ ਅਤੇ ਗੁਰੂ ਤੋਂ ਬੇਮੁਖ ਹੋ ਕੇ ਸਿੱਖ ਜ਼ਿੰਦਗੀ ਭਰ ਖੁਆਰ ਹੁੰਦਾ ਰਹਿੰਦਾ ਹੈ। ਗੁਰਬਾਣੀ ਦੇ ਫੁਰਮਾਨ ਹਨ- *'ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ॥'* ਅਤੇ *'ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ॥'* ਤੇ *'ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ॥'* ਹੋਰ ਵੀ ਅਨੇਕਾਂ ਗੁਰਬਾਣੀ ਸ਼ਬਦਾਂ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਗੁਰੂ ਦੀ ਸਿੱਖਿਆ ਨੂੰ ਮੰਨਣ ਵਿਚ ਹੀ ਸਿੱਖ ਦਾ ਭਲਾ ਹੈ। ਸਿੱਖ ਨੇ ਜ਼ਿੰਦਗੀ ਵਿਚ ਕੋਈ ਅਜਿਹਾ ਕੰਮ ਨਹੀਂ ਕਰਨਾ ਜੋ ਗੁਰਮਤਿ ਸਿਧਾਂਤਾਂ ਤੋਂ ਉਲਟ ਹੋਵੇ ਭਾਵ ਹਰੇਕ ਸਿੱਖ ਦੇ ਮਨ ਅੰਦਰ ਜਿੱਥੇ ਗੁਰੂ ਲਈ ਸਤਿਕਾਰ ਜ਼ਰੂਰੀ ਹੈ ਉਥੇ ਹੀ ਗੁਰੂ ਦਾ ਭੈਅ ਹੋਣਾ ਵੀ ਲਾਜ਼ਮੀ ਹੈ। ਗੁਰੂ ਸਾਹਿਬ ਦਾ ਹੁਕਮ ਮੰਨਣਾ ਸਿੱਖ ਦਾ ਪਰਮ ਕਰਤੱਵ ਹੈ।

ਸਿੱਖ ਰਹਿਤ ਮਰਯਾਦਾ ਅਨੁਸਾਰ ਸਿੱਖ ਧਰਮ ਅੰਦਰ 'ਅਨੰਦ ਸੰਸਕਾਰ' ਰਾਹੀਂ ਵਿਆਹ ਦੀ ਰਸਮ ਨਿਭਾਈ ਜਾਂਦੀ ਹੈ। ਇਹ ਰਸਮ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਨਿਭਾਈ ਜਾਂਦੀ ਹੈ ਜਿਸਨੂੰ ਅਨੰਦ ਕਾਰਜ ਕਿਹਾ ਜਾਂਦਾ ਹੈ। ਅਨੰਦ ਦਾ ਅਰਥ ਹੈ- ਗਿਆਨ ਜਾਂ ਸਹਿਜ ਦੀ ਉੱਚ ਆਤਮਕ ਅਵਸਥਾ ਅਤੇ ਕਾਰਜ ਦਾ ਅਰਥ ਹੈ- ਪਵਿੱਤਰ ਕੰਮ। ਇਸ ਤਰ੍ਹਾਂ ਅਨੰਦ ਕਾਰਜ ਰਾਹੀਂ ਵਿਆਹੇ ਹੋਏ ਜੋੜੇ ਨੂੰ ਇਹ ਗੁਰ-ਉਪਦੇਸ਼ ਹੈ ਕਿ ਗ੍ਰਹਿਸਥ ਜੀਵਨ ਵਿਚ ਵਿਚਰਦਿਆਂ ਸਹਿਜ ਜਾਂ ਅਨੰਦ ਦੀ ਅਵਸਥਾ ਦੀ ਪ੍ਰਾਪਤੀ ਵੱਲ ਨੂੰ ਇਕੱਠੇ ਹੋ ਕੇ ਵਧਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਪਾਵਨ ਫੁਰਮਾਨ ਦਰਜ ਹੈ ਕਿ ਪਤੀ-ਪਤਨੀ ਇੱਕ ਜੋਤਿ ਹੁੰਦੇ ਹਨ ਭਾਵ ਉਨ੍ਹਾਂ ਦੀ ਜੀਵਨ ਵਿਚਾਰਧਾਰਾ ਇੱਕ ਬਣ ਜਾਂਦੀ ਹੈ- *'ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥'*

ਗੁਰਸਿੱਖ ਇਸਤਰੀ ਤੇ ਮਰਦ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਨੰਦ ਕਾਰਜ

---

**ਈ-ਮੇਲ ਪਤਾ : baaz332211@gmail.com*

ਰਾਹੀਂ ਪਤੀ-ਪਤਨੀ ਦੇ ਰਿਸ਼ਤੇ ਵਿਚ ਬੱਝਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦੇ ਜਾਗਤਿ-ਜੋਤਿ ਸ਼ਬਦ-ਗੁਰੂ ਹਨ। ਜਾਗਤਿ-ਜੋਤਿ ਗੁਰੂ ਸਾਹਿਬ ਦੀ ਪਵਿੱਤਰ ਹਜ਼ੂਰੀ ਅੰਦਰ ਗ੍ਰਿਹਸਥ ਵਿਚ ਪ੍ਰਵੇਸ਼ ਕਰਨ ਦਾ ਸੁਭਾਗ ਸਿੱਖਾਂ ਨੂੰ ਪ੍ਰਾਪਤ ਹੋਇਆ ਹੈ। ਗੁਰੂ ਸਾਹਿਬ ਦੇ ਸਨਮੁਖ ਅਨੰਦ ਕਾਰਜ ਰਾਹੀਂ ਕਿਸੇ ਨੂੰ ਆਪਣਾ ਜੀਵਨ-ਸਾਥੀ ਬਣਾਉਣ ਤੋਂ ਭਾਵ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਪਤੀ-ਪਤਨੀ ਦੇ ਰਿਸ਼ਤੇ ਨੂੰ ਆਖਰੀ ਸਾਹ ਤੀਕ ਨਿਭਾਉਣ ਦਾ ਵਚਨ ਕਰਨਾ ਹੈ। ਇਸੇ ਲਈ ਸਿੱਖ ਨੂੰ ਆਪਣੀ ਮਤ ਗੁਰੂ ਸਾਹਿਬ ਦੇ ਸਪੁਰਦ ਕਰਨ ਅਤੇ ਗੁਰੂ ਸਾਹਿਬ ਦੀ ਮਤ ਨੂੰ ਗ੍ਰਹਿਣ ਕਰਨ ਲਈ ਤਿਆਰ ਹੋਣ ਤੋਂ ਬਾਅਦ ਹੀ ਅਨੰਦ ਕਾਰਜ ਕਰਵਾਉਣਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਲਾਵਾਂ ਰਾਹੀਂ ਦੰਪਤੀ ਨੂੰ ਸਮਝਾਉਣਾ ਕੀਤਾ ਜਾਂਦਾ ਹੈ ਕਿ ਅਧਿਆਤਮਕ ਜੀਵਨ ਜਿਉਂਦਿਆਂ ਪਰਿਵਾਰਕ ਜੀਵਨ ਦਾ ਨਿਰਵਾਹ ਕਰਨਾ ਹੈ। ਇਸ ਤਰ੍ਹਾਂ ਗੁਰੂ ਸਾਹਿਬ ਨੇ ਗ੍ਰਿਹਸਥ ਨੂੰ ਧਰਮ ਦੇ ਦਾਇਰੇ ਅੰਦਰ ਲਿਆਂਦਾ ਹੈ। ਗੁਰੂ ਸਾਹਿਬ ਦੀ ਹਜ਼ੂਰੀ ਅੰਦਰ ਬਣਨ ਕਾਰਨ ਪਤੀ-ਪਤਨੀ ਦਾ ਰਿਸ਼ਤਾ ਸਿੱਖ ਲਈ ਪਵਿੱਤਰ ਰਿਸ਼ਤਾ ਹੈ। ਇਸ ਲਈ ਇਸ ਪਵਿੱਤਰ ਰਿਸ਼ਤੇ ਵਿਚ ਬੇਈਮਾਨੀ, ਝੂਠ, ਫਰੇਬ ਕਰਨਾ ਜਾਂ ਆਪਣੇ ਜੀਵਨ-ਸਾਥੀ ਨੂੰ ਧੋਖਾ ਦੇਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਧੋਖਾ ਦੇਣ ਦੇ ਬਰਾਬਰ ਹੈ। ਗੁਰੂ ਨੂੰ ਧੋਖਾ ਦੇਣ ਬਾਰੇ ਸੋਚਣਾ ਵੀ ਸਿੱਖ ਲਈ ਪਾਪ ਹੈ। ਜਿਹੜੇ ਸਿੱਖ ਅਜਿਹਾ ਕਰਦੇ ਹਨ ਉਨ੍ਹਾਂ ਨੂੰ ਦੁੱਖਾਂ ਦੇ ਕਹਿਰ ਤੋਂ ਕੋਈ ਨਹੀਂ ਬਚਾਅ ਸਕਦਾ। ਗੁਰਬਾਣੀ ਦਾ ਫੁਰਮਾਨ ਹੈ- *'ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥'* ਅਤੇ *'ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ॥'*

ਤਲਾਕ ਦੀ ਸਥਿਤੀ ਉਦੋਂ ਪੈਦਾ ਹੁੰਦੀ ਹੈ ਜਦੋਂ ਪਤੀ-ਪਤਨੀ ਆਪਣੀ ਮਤ ਜਾਂ ਬੁੱਧੀ ਅਨੁਸਾਰ ਜ਼ਿੰਦਗੀ ਜਿਉਣ ਦੀ ਗਲਤੀ ਕਰਦੇ ਹਨ। ਆਪੋ-ਆਪਣੀ ਅਕਲ ਨਾਲ ਜ਼ਿੰਦਗੀ ਦੇ ਫੈਸਲੇ ਕਰਦੇ ਸਮੇਂ ਆਪਸੀ-ਸਮਝ ਅਤੇ ਸਹਿਮਤੀ ਦੀ ਅਣਹੋਂਦ ਹੀ ਤਲਾਕ ਹੋਣ ਦਾ ਮੁੱਖ ਕਾਰਨ ਬਣਦੀ ਹੈ। ਇਸੇ ਲਈ ਗੁਰੂ ਸਾਹਿਬਾਨ ਨੇ ਸਿੱਖ ਦੇ ਵਿਆਹ ਨੂੰ ਧਾਰਮਿਕ ਵਿਧੀ ਰਾਹੀਂ ਪੂਰਨ ਕਰਨ ਦੀ ਵਿਵਸਥਾ ਸਿੱਖਾਂ ਨੂੰ ਬਖਸ਼ਿਸ਼ ਕੀਤੀ ਹੈ। ਅਨੰਦ ਕਾਰਜ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਦੋਵੇਂ ਜੀਅ (ਪਤੀ-ਪਤਨੀ) ਨੂੰ ਲਾਵਾਂ ਦੀ ਬਾਣੀ ਰਾਹੀਂ ਇਹ ਉਪਦੇਸ਼ ਦ੍ਰਿੜ੍ਹ ਕਰਵਾਇਆ ਜਾਂਦਾ ਹੈ ਕਿ ਅਗਲੀ ਗ੍ਰਿਹਸਥ ਵਾਲੀ ਜ਼ਿੰਦਗੀ ਕੇਵਲ ਗੁਰੂ ਦੀ ਮਤ ਅਨੁਸਾਰ ਭਾਵ ਗੁਰਮਤਿ ਸਿਧਾਂਤਾਂ ਦੇ ਅਨੁਸਾਰ ਹੀ ਜਿਉਣੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਜੀਵਨ ਜਿਉਣ ਦੀਆਂ ਉੱਤਮ ਸਿੱਖਿਆਵਾਂ ਦਰਜ ਹਨ ਜੋ ਸਿੱਖਾਂ ਲਈ ਸਦੀਵ ਕਾਲੀ ਮਾਰਗ ਦਰਸ਼ਕ ਹੈ। ਜਦੋਂ ਦੰਪਤੀ ਦਾ ਜੀਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਉਪਰ ਅਧਾਰਤ ਹੋਵੇਗਾ ਤਾਂ ਸੁਭਾਵਿਕ ਹੈ ਕਿ ਦੰਪਤੀ ਦਾ ਜੀਵਨ ਮਨੋਰਥ ਇੱਕ ਹੋਵੇਗਾ, ਜੀਵਨ-ਜਾਚ ਇੱਕ ਹੋਵੇਗੀ, ਜੀਵਨ ਜਿਉਂਦਿਆਂ ਆਤਮਕ ਨਿਸ਼ਾਨੇ ਦੀ ਪ੍ਰਾਪਤੀ ਦਾ ਮਾਰਗ ਇੱਕ ਹੋਵੇਗਾ ਅਤੇ ਜ਼ਿੰਦਗੀ ਦੌਰਾਨ ਹਰੇਕ ਫੈਸਲਾ ਗੁਰਮਤਿ ਦੀ ਕਸਵੱਟੀ ਉਪਰ ਨਿਰਧਾਰਤ ਹੋਵੇਗਾ ਤਾਂ ਅਜਿਹੇ ਵਿਚ ਪਤੀ-ਪਤਨੀ ਦਰਮਿਆਨ ਕਿਸੇ ਕਿਸਮ ਦੀ ਅਸਹਿਮਤੀ ਜਾਂ ਝਗੜਾ ਪੈਦਾ ਹੋਣਾ ਅਸੰਭਵ ਹੈ।

ਅੱਜਕੱਲ੍ਹ ਤਲਾਕ ਇਕ ਆਮ ਸਮਾਜਕ ਵਰਤਾਰਾ ਬਣ ਗਿਆ ਹੈ। ਵਿਆਹ ਨੂੰ ਇਕ ਮਾਮੂਲੀ ਰਸਮ ਸਮਝਿਆ ਜਾਣ ਲੱਗਾ ਹੈ। ਆਪਣੀਆਂ ਗਲਤੀਆਂ ਕਾਰਨ ਰਿਸ਼ਤਿਆਂ ਵਿਚ ਆਈ ਦਰਾੜ ਇਨਸਾਨ ਨੂੰ ਮਾਨਸਿਕ ਪੀੜਾ ਵੱਲ ਧੱਕ ਦਿੰਦੀ ਹੈ। ਆਪਣੇ ਸਾਥੀ ਨਾਲ ਆਪਸੀ-ਸਮਝ ਨਾ ਬਣਨ ਕਾਰਨ ਮਨੁੱਖ ਮਾਨਸਿਕ ਤਣਾਅ ਦਾ ਸ਼ਿਕਾਰ ਹੋ ਜਾਂਦਾ ਹੈ। ਗਲਤੀ ਕਰਨਾ ਅਤੇ ਆਪਣੀ ਗਲਤੀ ਨੂੰ ਛੁਪਾਉਣ ਦੀ ਕੋਸ਼ਿਸ਼ ਕਰਨਾ ਮਨੁੱਖ ਦਾ ਕੁਦਰਤੀ ਸੁਭਾਅ ਹੈ। ਪਰੰਤੂ ਵਿਆਹੁਤਾ ਰਿਸ਼ਤੇ ਨੂੰ ਬਚਾਉਣ ਲਈ ਆਪਣੀਆਂ ਗਲਤੀਆਂ ਨੂੰ ਸਮਝਣ ਦੀ ਲੋੜ ਹੁੰਦੀ ਹੈ। ਇੱਕ ਵੱਡੀ ਗਲਤੀ ਇਹ ਹੈ ਕਿ ਵਿਆਹ ਮਗਰੋਂ ਸ਼ੁਰੂਆਤੀ ਦੌਰ ਦੀ ਤਰ੍ਹਾਂ ਜੀਵਨ-ਸਾਥੀ ਇੱਕ-ਦੂਜੇ ਦਾ ਸਤਿਕਾਰ ਅਤੇ ਪਿਆਰ ਨਹੀਂ ਕਰਦੇ। ਇਸ ਤਰ੍ਹਾਂ ਆਪਸੀ-

ਸਮਝ ਨੂੰ ਢਾਅ ਲੱਗ ਜਾਂਦੀ ਹੈ। ਫਿਰ ਹੌਲੀ-ਹੌਲੀ ਇਕ-ਦੂਜੇ ਦੀ ਪ੍ਰਵਾਹ ਕਰਨਾ ਛੱਡ ਦਿੰਦੇ ਹਨ। ਰਿਸ਼ਤੇ ਅੰਦਰ ਵਿਸ਼ਵਾਸ ਮੁੱਕਣ ਲੱਗਦਾ ਹੈ। ਇਕ-ਦੂਜੇ ਪ੍ਰਤੀ ਭੱਦੀ ਸ਼ਬਦਾਵਲੀ ਅਤੇ ਤਾਹਨੇ-ਮਿਹਣੇ ਸ਼ੁਰੂ ਹੋ ਜਾਂਦੇ ਹਨ ਜੋ ਗਾਲੀ-ਗਲੋਚ ਵਿਚ ਬਦਲ ਜਾਂਦੇ ਹਨ। ਇਸ ਤੋਂ ਅੱਗੇ ਗੱਲ ਮਾਰ-ਕੁੱਟ ਤਕ ਪਹੁੰਚ ਜਾਂਦੀ ਹੈ ਅਤੇ ਰਿਸ਼ਤਾ ਖ਼ਤਮ ਹੋ ਜਾਂਦਾ ਹੈ। ਮਾਤਾ-ਪਿਤਾ ਦੇ ਤਲਾਕ ਦਾ ਸੰਤਾਨ ਦੇ ਦਿਮਾਗ ਉਪਰ ਵੀ ਮਾੜਾ ਪ੍ਰਭਾਵ ਪੈਂਦਾ ਹੈ ਅਤੇ ਕਈ ਵਾਰ ਬੱਚਿਆਂ ਦਾ ਭਵਿੱਖ ਬਰਬਾਦ ਹੋ ਜਾਂਦਾ ਹੈ।

ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਪਤੀ-ਪਤਨੀ ਵਿਚ ਥੋੜ੍ਹਾ-ਬਹੁਤਾ ਲੜਾਈ-ਝਗੜਾ ਹੋਣ ਨਾਲ ਪਿਆਰ ਵੱਧਦਾ ਹੈ, ਜੋ ਸਰਾਸਰ ਗਲਤ ਧਾਰਨਾ ਹੈ। ਅਜੋਕੇ ਸਮੇਂ ਦਾ ਸੱਚ ਇਹ ਹੈ ਕਿ ਕੋਈ ਵੀ ਇਨਸਾਨ ਆਪਣੀ ਬੇਇੱਜ਼ਤੀ ਕਦੇ ਨਹੀਂ ਭੁੱਲਦਾ। ਇਸ ਲਈ ਲੜਾਈ ਨਾਲ ਪਤੀ-ਪਤਨੀ ਵਿਚ ਦੂਰੀ ਵੱਧਦੀ ਹੈ ਅਤੇ ਪਿਆਰ ਘੱਟ ਹੋਣ ਲੱਗਦਾ ਹੈ।

ਕੋਈ ਵੀ ਇਨਸਾਨ ਸਰਬ-ਕਲਾਂ ਸੰਪੂਰਨ ਨਹੀਂ ਹੁੰਦਾ ਪਰੰਤੂ ਆਪਸੀ-ਸਮਝਦਾਰੀ ਨਾਲ ਆਪਣੇ ਵਿਆਹੁਤਾ ਰਿਸ਼ਤੇ ਨੂੰ ਸਰਬ-ਕਲਾਂ ਸੰਪੂਰਨ ਬਣਾਇਆ ਜਾ ਸਕਦਾ ਹੈ। ਜ਼ਿੰਦਗੀ ਵਿਚ ਪਤੀ-ਪਤਨੀ ਨੂੰ ਇਕ-ਦੂਜੇ ਦੀ ਲੋੜ ਬਰਾਬਰ ਰੂਪ ਵਿਚ ਹੁੰਦੀ ਹੈ। ਖੁਸ਼ਹਾਲ ਵਿਆਹੁਤਾ ਜ਼ਿੰਦਗੀ ਵਿਚ ਕੁਝ ਮੁੱਢਲੇ ਨਿਯਮਾਂ ਨੂੰ ਸਮਝਣਾ ਦੰਪਤੀ ਲਈ ਜ਼ਰੂਰੀ ਹੈ, ਜਿਵੇਂ ਕਿ- (ੳ) ਜਿਸ ਤਰ੍ਹਾਂ ਰਿਸ਼ਤੇ ਦੇ ਸ਼ੁਰੂਆਤ ਵਿਚ ਇੱਕ-ਦੂਜੇ ਦੀ ਵਧੇਰੇ ਇੱਜ਼ਤ ਤੇ ਪਿਆਰ ਕੀਤਾ ਜਾਂਦਾ ਹੈ, ਉਵੇਂ ਹੀ ਸਾਰੀ ਜ਼ਿੰਦਗੀ ਇੱਕ ਦੂਜੇ ਦੀ ਇੱਜ਼ਤ ਤੇ ਪਿਆਰ-ਸਤਿਕਾਰ ਕਰਦੇ ਰਹਿਣਾ ਜ਼ਰੂਰੀ ਹੈ। (ਅ) ਕੋਈ ਵੀ ਫੈਸਲਾ ਜਾਂ ਕੰਮ ਆਪਸੀ ਰਜ਼ਾਮੰਦੀ ਅਤੇ ਆਪਸੀ ਸਹਿਯੋਗ ਨਾਲ ਕਰਨਾ ਚਾਹੀਦਾ ਹੈ। (ੲ) ਇੱਕ-ਦੂਜੇ ਦੀ ਪਸੰਦ-ਨਾਪਸੰਦ ਦਾ ਧਿਆਨ ਰੱਖਣਾ ਚਾਹੀਦਾ ਹੈ। (ਸ) ਹੋ ਸਕਦਾ ਹੈ ਤੁਹਾਡਾ ਜੀਵਨ-ਸਾਥੀ ਤੁਹਾਡੇ ਵਾਂਗ ਤੇਜ਼ ਦਿਮਾਗ ਨਾ ਹੋਵੇ। ਉਸ ਨੂੰ ਕੋਈ ਗੱਲ ਜਲਦੀ ਸਮਝ ਨਾ ਆਉਂਦੀ ਹੋਵੇ, ਅਜਿਹੇ ਵਿਚ ਤੁਹਾਡਾ ਫਰਜ਼ ਬਣਦਾ ਹੈ ਕਿ ਤੁਸੀਂ ਉਸ ਨੂੰ ਦੁਬਾਰਾ ਸਮਝਾਉ। (ਹ) ਕਦੇ ਵੀ ਕਿਸੇ ਤੀਜੇ ਇਨਸਾਨ ਸਾਹਮਣੇ ਬਹਿਸ ਨਹੀਂ ਕਰਨੀ ਚਾਹੀਦੀ। (ਕ) ਹਮੇਸ਼ਾ ਯਾਦ ਰੱਖੋ ਤੁਸੀਂ ਆਪਣੇ ਸਾਥੀ ਦੇ ਸਹਿਯੋਗ ਤੋਂ ਬਿਨਾਂ ਖੁਸ਼ਹਾਲ ਜ਼ਿੰਦਗੀ ਨਹੀਂ ਜਿਉ ਸਕਦੇ।

ਉਪਰੋਕਤ ਨਿਯਮਾਂ ਵਿਚੋਂ ਹੀ ਵਫਾਦਾਰੀ, ਪਿਆਰ ਤੇ ਵਿਸ਼ਵਾਸ ਪੈਦਾ ਹੁੰਦਾ ਹੈ। ਜੇਕਰ ਤੁਸੀਂ ਆਪਣੇ ਰਿਸ਼ਤੇ ਅੰਦਰ ਆਪਸੀ-ਇੱਜ਼ਤ ਅਤੇ ਆਪਸੀ-ਸਮਝਦਾਰੀ ਬਣਾਈ ਰੱਖੋਗੇ ਤਾਂ ਹਰ ਤਰ੍ਹਾਂ ਦੇ ਮਾੜੇ ਹਾਲਾਤਾਂ ਵਿਚੋਂ ਸਹਿਜੇ ਪਾਰ ਹੋ ਜਾਵੋਗੇ।

ਅਜੋਕੇ ਸਮਾਜਕ ਹਾਲਾਤਾਂ ਦੇ ਮੱਦੇਨਜ਼ਰ ਇੱਕ ਇਸਤਰੀ ਅਤੇ ਉਸਦੇ ਪਰਿਵਾਰ ਲਈ ਤਲਾਕ ਨੂੰ ਸਹਿਣ ਕਰਨਾ ਬੇਹੱਦ ਔਖਾ ਹੁੰਦਾ ਹੈ। ਵਿਆਹ ਤੋਂ ਕੁਝ ਸਾਲਾਂ ਬਾਅਦ ਨਵੇਂ ਘਰ ਵਿਆਹ ਕਰਵਾਉਣਾ ਇਸਤਰੀ ਲਈ ਸੌਖਾ ਨਹੀਂ ਹੁੰਦਾ ਖਾਸਕਰ ਬੱਚੇ ਪੈਦਾ ਹੋਣ ਉਪਰੰਤ। ਕਈ ਮਾਮਲਿਆਂ ਵਿਚ ਇਹ ਦੇਖਿਆ ਗਿਆ ਹੈ ਕਿ ਅਜਿਹੇ ਹਾਲਾਤਾਂ ਕਾਰਨ ਮਾਨਸਿਕ ਤਣਾਅ ਦਾ ਸ਼ਿਕਾਰ ਹੋਈ ਇਸਤਰੀ ਗ਼ੈਰ-ਸਿੱਖ ਨਾਲ ਵਿਆਹ ਜਾਂ ਸੰਬੰਧ ਨੂੰ ਤਰਜ਼ੀਹ ਦਿੰਦੀ ਹੈ। ਇਸ ਤਰ੍ਹਾਂ ਇਹ ਵਰਤਾਰਾ ਸਿੱਖ ਅਬਾਦੀ ਘੱਟਣ ਦਾ ਵੀ ਕਾਰਨ ਬਣਦਾ ਹੈ। ਇਸ ਲਈ ਤਲਾਕ ਦੀ ਕੁਰੀਤੀ ਨੂੰ ਰੋਕਣਾ ਜਿੱਥੇ ਸਿੱਖ ਇਸਤਰੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਸੁਰੱਖਿਆ ਲਈ ਅਹਿਮ ਹੈ, ਉਥੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਾਇਮ ਰੱਖਣ ਲਈ ਇਸ ਕੁਰੀਤੀ ਨੂੰ ਖ਼ਤਮ ਕਰਨਾ ਸਿੱਖ ਸਮਾਜ ਲਈ ਅਤੀ ਜ਼ਰੂਰੀ ਹੈ।

ਸਮਾਜ ਅੰਦਰ ਕੁਆਰੇ/ਕੁਆਰੀ ਦਾ ਕਿਸੇ ਵਿਧਵਾ/ਤਲਾਕਸ਼ੁਦਾ ਨਾਲ ਵਿਆਹ ਹੋਣ ਨੂੰ ਮਾੜੇ ਨਜ਼ਰੀਏ ਨਾਲ ਦੇਖਿਆ ਜਾਂਦਾ ਹੈ, ਜੋ ਗੁਰਮਤਿ ਦੇ ਉਲਟ ਹੈ। ਜੇਕਰ ਸਿੱਖ ਧਰਮ ਦੀ ਉਤਪੱਤੀ ਦੇ ਆਧਾਰਾਂ ਵੱਲ ਝਾਤ ਮਾਰੀਏ ਤਾਂ ਸਪੱਸ਼ਟ ਨਜ਼ਰ ਆਉਂਦਾ ਹੈ ਕਿ ਸਿੱਖ ਧਰਮ ਸਮਾਜਕ ਕੁਰੀਤੀਆਂ ਦੇ ਵਿਰੋਧ

ਵਿੱਚੋਂ ਪੈਦਾ ਹੋਇਆ ਕ੍ਰਾਂਤੀਕਾਰੀ ਧਰਮ ਹੈ। ਸਿੱਖ ਗੁਰੂ ਸਾਹਿਬਾਨ ਨੇ ਸਤੀ ਹੋਣ ਦੀ ਪ੍ਰਥਾ ਦਾ ਵਿਰੋਧ ਕੀਤਾ ਅਤੇ ਵਿਧਵਾ ਨੂੰ ਦੂਸਰਾ ਵਿਆਹ ਕਰਵਾਉਣ ਦਾ ਅਧਿਕਾਰ ਪ੍ਰਦਾਨ ਕੀਤਾ। ਇਸ ਲਈ ਸਿੱਖ ਨੌਜੁਆਨਾਂ ਨੂੰ ਸਿੱਖੀ ਸਿਧਾਂਤਾਂ ਉਪਰ ਪਹਿਰਾ ਦਿੰਦਿਆਂ ਵਿਆਹ ਕਰਵਾਉਣ ਸਮੇਂ ਵਿਧਵਾ/ਤਲਾਕਸ਼ੁਦਾ ਨਾਲ ਵਿਆਹ ਕਰਵਾਉਣ ਨੂੰ ਵੀ ਵਿਚਾਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਕੁਝ ਗੱਲਾਂ ਹੋਰ ਸਮਝਣਯੋਗ ਹਨ ਕਿ ਵਿਧਵਾ/ਤਲਾਕਸ਼ੁਦਾ ਮਰਦ ਜਾਂ ਇਸਤਰੀ ਜੋ ਕਿ ਪਹਿਲਾਂ ਹੀ ਜੀਵਨਸਾਥੀ ਨੂੰ ਗੁਆਉਣ ਦਾ ਦੁੱਖ ਝੱਲ ਚੁੱਕੇ ਹੁੰਦੇ ਹਨ, ਉਨ੍ਹਾਂ ਨੂੰ ਜੀਵਨਸਾਥੀ ਦੀ ਅਹਿਮੀਅਤ ਦੀ ਵਧੇਰੇ ਸਮਝ ਹੁੰਦੀ ਹੈ। ਉਹ ਜਾਣਦੇ ਹਨ ਕਿ ਪਤੀ/ਪਤਨੀ ਦੇ ਰਿਸ਼ਤੇ ਦਾ ਕੀ ਮਹੱਤਵ ਹੈ ਅਤੇ ਪਰਿਵਾਰ ਦਾ ਜ਼ਿੰਦਗੀ ਅੰਦਰ ਕੀ ਮੁੱਲ ਹੈ। ਉਨ੍ਹਾਂ ਨੂੰ ਜੀਵਨਸਾਥੀ ਦੀ ਮਹੱਤਤਾ ਦਾ ਗਿਆਨ ਵਧੇਰੇ ਹੁੰਦਾ ਹੈ, ਜਿਸ ਕਾਰਨ ਇੱਕ ਮਜ਼ਬੂਤ ਰਿਸ਼ਤਾ ਬਣਨ ਦੇ ਆਸਾਰ ਵਧੇਰੇ ਬਣਦੇ ਹਨ।

ਕਹਿਣ ਤੋਂ ਭਾਵ ਇਹ ਹੈ ਕਿ ਸਿੱਖ ਲਈ ਅਨੰਦ ਕਾਰਜ ਇੱਕ ਅਧਿਆਤਮਕ ਯਾਤਰਾ ਦੀ ਸ਼ੁਰੂਆਤ ਕਰਨਾ ਹੈ। ਅਨੰਦ ਕਾਰਜ ਉਪਰੰਤ ਪਤੀ-ਪਤਨੀ ਇੱਕਜੁਟ ਹੋ ਕੇ ਪਰਮਾਤਮਾ ਦੀ ਪ੍ਰਾਪਤੀ ਦਾ ਉਦੇਸ਼ ਮਨ ਅੰਦਰ ਵਸਾ ਕੇ ਜੀਵਨ ਜਿਉਂਦੇ ਹਨ। ਇਸ ਲਈ ਅਧਿਆਤਮਕ ਯਾਤਰਾ ਲਈ ਜੇਕਰ ਤੁਹਾਨੂੰ ਜ਼ਿੰਦਗੀ ਨੂੰ ਅਤੇ ਰਿਸ਼ਤੇ ਨੂੰ ਵਧੇਰੇ ਸਮਝਣ ਵਾਲਾ ਜੀਵਨਸਾਥੀ ਮਿਲਦਾ ਹੈ ਤਾਂ ਇਸ ਮੌਕੇ ਨੂੰ ਅੱਗੇ ਵਧ ਕੇ ਪ੍ਰਾਪਤ ਕਰਨਾ ਚਾਹੀਦਾ ਹੈ। ਸਿੱਖਾਂ ਨੂੰ ਕੁਆਰੇ/ਕੁਆਰੀ ਦਾ ਕਿਸੇ ਵਿਧਵਾ ਜਾਂ ਤਲਾਕਸ਼ੁਦਾ ਨਾਲ ਵਿਆਹ ਕਰਨ ਤੋਂ ਸੰਕੋਚ ਕਰਨ ਵਾਲੀ ਮਾਨਸਿਕਤਾ ਬਦਲਣੀ ਚਾਹੀਦੀ ਹੈ ਤਾਂ ਜੋ ਸਿੱਖ ਕੌਮ ਦਾ ਨਿਆਰਾਪਣ ਕਾਇਮ ਰਹਿ ਸਕੇ।

ਗੁਰੂ ਸਾਹਿਬ ਦਾ ਹੁਕਮ ਹੈ ਕਿ ਸਿੱਖ ਨੇ ਜਿਸਨੂੰ ਵੀ ਅਨੰਦ ਕਾਰਜ ਰਾਹੀਂ ਆਪਣਾ ਜੀਵਨ-ਸਾਥੀ ਬਣਾਉਣਾ ਹੈ ਫਿਰ ਉਸੇ ਨਾਲ ਇਮਾਨਦਾਰੀ ਸਹਿਤ ਜੀਵਨ ਬਤੀਤ ਕਰਨਾ ਹੈ। ਇਸ ਤੋਂ ਇਲਾਵਾ ਜੇਕਰ ਰਿਸ਼ਤਾ ਜੋੜਨ ਤੋਂ ਪਹਿਲਾਂ ਇਸਤਰੀ ਜਾਂ ਮਰਦ ਦੇ ਕਿਰਦਾਰ ਬਾਰੇ ਕਿਸੇ ਤਰ੍ਹਾਂ ਦਾ ਉਹਲਾ (ਜੋ ਗੱਲ ਗੁਰਮਤਿ ਤੋਂ ਉਲਟ ਹੋਵੇ ਭਾਵ ਨਸ਼ਾ, ਚੋਰੀ, ਬਦ-ਇਖ਼ਲਾਕੀ, ਕੁਰਹਿਤ ਨਾਲ ਸਬੰਧਤ) ਰੱਖਿਆ ਜਾਂਦਾ ਹੈ ਅਤੇ ਕਿਸੇ ਗੁਰਸਿੱਖ ਇਸਤਰੀ ਜਾਂ ਮਰਦ ਨਾਲ ਧੋਖਾ ਕੀਤਾ ਜਾਂਦਾ ਹੈ ਤਾਂ ਇਹ ਅਨੰਦ ਕਾਰਜ ਦੇ ਮਨੋਰਥ ਉਪਰ ਸਹੀ ਨਹੀਂ ਉਤਰਦਾ ਕਿਉਂਕਿ ਅਨੰਦ ਕਾਰਜ ਗੁਰਮੁਖਾਂ ਲਈ ਪ੍ਰਵਾਨਿਤ ਸੰਸਕਾਰ ਹੈ ਨਾ ਕਿ ਮਨਮੁਖਾ ਜਾਂ ਧੋਖੇਬਾਜ਼ਾਂ ਲਈ। ਕਈ ਵਾਰ ਕਿਸੇ ਜੀਵਨਸਾਥੀ ਵੱਲੋਂ ਮਰਯਾਦਾ ਭੰਗ ਕਰਕੇ ਗ਼ੈਰ-ਮਰਦ ਜਾਂ ਇਸਤਰੀ ਨਾਲ ਰਿਸ਼ਤਾ ਬਣਾ ਲਿਆ ਜਾਂਦਾ ਹੈ ਜਾਂ ਇਸਤਰੀ ਨੂੰ ਘਰੇਲੂ ਹਿੰਸਾ ਦਾ ਸ਼ਿਕਾਰ ਹੋਣਾ ਪੈਂਦਾ ਹੈ। ਇਸ ਤਰ੍ਹਾਂ ਦੇ ਬਣੇ ਹਾਲਾਤਾਂ ਭਾਵ ਜਦੋਂ ਇੱਕ ਜੀਵਨਸਾਥੀ ਗੁਰਮਤਿ ਵਿਰੋਧੀ ਮਾਨਸਿਕਤਾ ਦਾ ਧਾਰਨੀ ਬਣ ਜਾਵੇ ਤਾਂ ਅਜਿਹੇ ਧੋਖੇ ਵਾਲੇ ਰਿਸ਼ਤੇ ਤੋਂ ਮੁਕਤ ਹੋਣ ਵਿਚ ਕੋਈ ਸੰਕੋਚ ਨਹੀਂ ਕਰਨਾ ਚਾਹੀਦਾ।

■

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਗੁਰਦੁਆਰਾ ਸਾਹਿਬ ਘੁਡਾਣੀ ਕਲਾਂ ਬਾਰੇ ਰਾਜਨੀਤੀ ਕਰ ਰਹੇ ਲੋਕਾਂ ਤੋਂ ਸੁਚੇਤ ਰਹੇ ਸੰਗਤ-ਬੀਬੀ ਜਗੀਰ ਕੌਰ

### ਛੇਵੇਂ ਪਾਤਸ਼ਾਹ ਦੇ ਚੋਲ੍ਹਾ ਸਾਹਿਬ ਬਾਰੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕੀਤਾ ਸਪੱਸ਼ਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਗੁਰਦੁਆਰਾ ਨਿੰਮਸਰ ਚੋਲ੍ਹਾ ਸਾਹਿਬ ਘੁਡਾਣੀ ਕਲਾਂ ਵਿਖੇ ਸੁਸ਼ੋਭਿਤ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚੋਲ੍ਹੇ ਸਬੰਧੀ ਕੁਝ ਲੋਕਾਂ ਵੱਲੋਂ ਕੀਤੀ ਜਾ ਰਹੀ ਰਾਜਨੀਤੀ ਅਤੇ ਪਾਏ ਜਾ ਰਹੇ ਭਰਮ-ਭੁਲੇਖਿਆਂ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਬੰਦੀ ਛੋੜ ਦਿਹਾੜੇ ਦੇ ੪੦੦ ਸਾਲਾ ਨੂੰ ਸਮਰਪਿਤ ਗੁਰਦੁਆਰਾ ਦਾਤਾ ਬੰਦੀ ਛੋੜ ਕਿਲ੍ਹਾ ਗਵਾਲੀਅਰ ਤੋਂ ਪਦਮਸ੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਵੱਲੋਂ ਨਗਰ ਕੀਰਤਨ ਆਰੰਭ ਕੀਤੇ ਜਾਣ ਸਮੇਂ ਇਸ ਚੋਲ੍ਹੇ ਦੇ ਸੰਗਤ ਨੂੰ ਦਰਸ਼ਨ ਕਰਵਾਉਣ ਲਈ ਮੰਗ ਕੀਤੀ ਗਈ ਸੀ, ਪਰੰਤੂ ਇਸ ਸਬੰਧ ਵਿਚ ਸੰਗਤ ਦੀਆਂ ਭਾਵਨਾਵਾਂ ਅਨੁਸਾਰ ਚੋਲ੍ਹਾ ਸਾਹਿਬ ਨਗਰ ਕੀਰਤਨ ਵਿਚ ਸ਼ਾਮਲ ਨਹੀਂ ਕੀਤਾ ਸੀ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਪੱਤਰ ਜਾਰੀ ਕਰਕੇ ਸਪੱਸ਼ਟ ਕਰ ਦਿੱਤਾ ਗਿਆ ਸੀ ਕਿ ਗੁਰੂ ਸਾਹਿਬ ਦਾ ਚੋਲ੍ਹਾ ਬਾਹਰ ਕਿਸੇ ਵੀ ਅਸਥਾਨ 'ਤੇ ਨਹੀਂ ਲਿਜਾਇਆ ਜਾਵੇਗਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਾਫ਼ ਕਰਨ ਬਾਅਦ ਵੀ ਅੱਜ ਕੁਝ ਲੋਕ ਇਸ ਮਾਮਲੇ 'ਤੇ ਰਾਜਨੀਤੀ ਕਰ ਰਹੇ ਹਨ। ਅਜਿਹੇ ਲੋਕਾਂ ਦੀ ਮਨਸ਼ਾ ਸੰਗਤ ਵਿਚ ਦੁਬਿਧਾ ਪੈਦਾ ਕਰਨ ਤੋਂ ਵੱਧ ਕੁਝ ਨਹੀਂ ਹੈ। ਬੀਬੀ ਜਗੀਰ ਕੌਰ ਨੇ ਆਖਿਆ ਕਿ ਗੁਰੂ ਸਾਹਿਬ ਦਾ ਇਤਿਹਾਸਕ ਚੋਲ੍ਹਾ ਗੁਰਦੁਆਰਾ ਘੁਡਾਣੀ ਕਲਾਂ ਵਿਖੇ ਸੁਰੱਖਿਅਤ ਹੈ ਅਤੇ ਇਸ ਨੂੰ ਕਿਤੇ ਵੀ ਹੋਰ ਨਹੀਂ ਲਿਜਾਇਆ ਜਾਵੇਗਾ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਜਾਣਬੁਝ ਕੇ ਮਾਹੌਲ ਕਰਨ ਵਾਲੇ ਲੋਕਾਂ ਤੋਂ ਸਾਵਧਾਨ ਰਹਿਣ ਅਤੇ ਅਜਿਹੇ ਲੋਕਾਂ ਵੱਲੋਂ ਕੀਤੀ ਜਾ ਰਹੀ ਬਿਆਨਬਾਜ਼ੀ ਅਤੇ ਚੱਲੀਆਂ ਜਾ ਰਹੀਆਂ ਚਾਲਾਂ ਤੋਂ ਦੂਰ ਰਹਿਣ। ੯ ਨਵੰਬਰ

## ਸ਼੍ਰੋਮਣੀ ਕਮੇਟੀ ਵੱਲੋਂ 'ਸਮਾਣਾ ਫਤਹਿ ਦਿਵਸ' ਸਬੰਧੀ ਗੁਰਮਤਿ ਸਮਾਗਮ

### ਕੇਂਦਰ ਸਰਕਾਰ ਦਾ ਜ਼ਮੀਨੀ ਮਾਲਕੀ ਖੋਹਣ ਵਾਲਾ ਮਨਸੂਬਾ ਸਫਲ ਨਹੀਂ ਹੋਣ ਦੇਵਾਂਗੇ : ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੌਵੀਂ ਪਾਤਸ਼ਾਹੀ ਦੇ ਅਸਥਾਨ ਇਤਿਹਾਸਕ ਗੁਰਦੁਆਰਾ ਥੜ੍ਹਾ ਸਾਹਿਬ ਸਮਾਣਾ ਵਿਖੇ ਸਿੱਖ ਇਤਿਹਾਸ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਨੂੰ ਯਾਦ ਕਰਦਿਆਂ 'ਸਮਾਣਾ ਫਤਹਿ ਦਿਵਸ' ਪੰਥਕ ਰਵਾਇਤਾਂ ਅਨੁਸਾਰ ਮਨਾਇਆ ਗਿਆ। ਇਸ

ਮੌਕੇ ਸੰਗਤਾਂ ਦੇ ਵੱਡੇ ਇਕੱਠ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਮਾਣਾ ਫਤਹਿ ਦਿਵਸ ਦੀ ਵਧਾਈ ਦਿੰਦਿਆਂ ਕਿਹਾ ਕਿ ਖਾਲਸਾ ਪੰਥ ਦੀ ਮਹਾਨ ਵਿਰਾਸਤ ਅਤੇ ਸਿੱਖਾਂ ਦਾ ਸ਼ਾਨਾਮੱਤਾ ਇਤਿਹਾਸ ਅਨੇਕਾਂ ਹੀ ਕੁਰਬਾਨੀਆਂ ਨਾਲ ਭਰਿਆ ਪਿਆ ਹੈ ਅਤੇ ਸਿੱਖ ਰਾਜ ਸਥਾਪਿਤ ਕਰਨ ਵਾਲੇ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਜ਼ਾਲਮ ਹਕੂਮਤ ਨੂੰ ਸਬਕ ਸਿਖਾਉਣ ਵਾਲੀਆਂ ਲੜੀਆਂ ਮਿਸਾਲੀ ਜੰਗਾਂ ਆਪਣੀ ਸ਼ਹਾਦਤ ਦੇ ਕੇ ਜਿੱਤੀਆਂ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਇਕੋ-ਇਕ ਅਜਿਹੇ ਜਰਨੈਲ ਸਿੰਘ ਸਨ, ਜਿਨ੍ਹਾਂ ਨੇ ਕਿਸਾਨਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਦਾ ਮਾਲਕੀ ਹੱਕ ਦਿਵਾਇਆ, ਪ੍ਰੰਤੂ ਅੱਜ ਮਾੜੇ ਮਨਸੂਬੇ ਰੱਖਣ ਵਾਲੀ ਕੇਂਦਰ ਸਰਕਾਰ ਖੇਤੀ ਦੇ ਕਾਲੇ ਕਾਨੂੰਨ ਲਿਆ ਕੇ ਕਿਸਾਨਾਂ ਦੀਆਂ ਜ਼ਮੀਨਾਂ ਅਤੇ ਹੱਕ ਖੋਹਣ ਨੂੰ ਤੁਰੀ ਹੈ। ਇਨ੍ਹਾਂ ਦਾ ਜ਼ਮੀਨਾਂ ਦੇ ਮਾਲਕੀ ਹੱਕ ਖੋਹਣ ਦਾ ਮਨਸੂਬਾ ਕਦੇ ਵੀ ਸਫਲ ਨਹੀਂ ਹੋਣ ਦੇਵਾਂਗੇ। ਉਨ੍ਹਾਂ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਵਿਖਾਇਆ ਰਸਤਾ ਕਿਸਾਨਾਂ ਦਾ ਮਾਰਗ ਦਰਸ਼ਨ ਹੀ ਨਹੀਂ ਕਰੇਗਾ ਬਲਕਿ ਅੰਨੀ, ਗੂੰਗੀ ਅਤੇ ਬੋਲੀ ਸਰਕਾਰ ਨੂੰ ਝੁਕਣ ਲਈ ਮਜ਼ਬੂਰ ਵੀ ਕਰ ਦੇਵੇਗਾ, ਜਿਸ ਨੂੰ ਜਗਾਉਣ ਲਈ ਅੱਜ ਦੁਨੀਆਂ ਭਰ ਦੇ ਕਿਸਾਨ ਦਿੱਲੀ ਦੀਆਂ ਸਰਹੱਦਾਂ 'ਤੇ ਆਪਣਾ ਸੰਘਰਸ਼ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਗੁਰੂ ਸਾਹਿਬਾਨ ਦੇ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਦੇ ਵੱਡਮੁੱਲੇ ਸਿਧਾਂਤ 'ਤੇ ਪਹਿਰਾ ਦਿੰਦੀ ਹੋਈ ਕਿਸਾਨ ਭਰਾਵਾਂ ਦੇ ਇਸ ਸੰਘਰਸ਼ ਵਿਚ ਜੁਟੀ ਰਹੇਗੀ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਗੁਰੂ ਸਾਹਿਬਾਨ ਦੇ ਸਿਧਾਂਤਾਂ ਦੀ ਪਹਿਰੇਦਾਰੀ ਕਰਦੀ ਰਹੇਗੀ। ਉਨ੍ਹਾਂ ਕਿਹਾ ਕਿ ਅੱਜ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਮਾਣ ਮਰਿਆਦਾ 'ਤੇ ਉਂਗਲ ਚੁੱਕਣ ਵਾਲੀਆਂ ਏਜੰਸੀਆਂ ਅਤੇ ਮਾੜੇ ਮਨਸੂਬੇ ਰੱਖਣ ਵੀਆਂ ਤਾਕਤਾਂ ਤੋਂ ਸੰਗਤ ਨੂੰ ਸੁਚੇਤ ਰਹਿਣ ਦੀ ਜ਼ਰੂਰਤ ਹੈ। ਇਸ ਮੌਕੇ ਬੁੱਢਾ ਦਲ ਦੇ ਮੁੱਖੀ ਸਿੰਘ ਸਾਹਿਬ ਬਾਬਾ ਬਲਬੀਰ ਸਿੰਘ ਨੇ ਵੀ ਸੰਗਤਾਂ ਨੂੰ ਜਿਥੇ ਆਪਣੇ ਮਹਾਨ ਇਤਿਹਾਸ ਅਤੇ ਵਿਰਾਸਤ ਨਾਲ ਜੁੜਨ ਲਈ ਪ੍ਰੇਰਿਆ, ਉਥੇ ਹੀ ਬੁੱਢਾ ਦਲ ਵੱਲੋਂ ਬਾਬਾ ਬੰਦਾ ਸਿੰਘ ਬਹਾਦਰ ਦਾ ਜੰਗ 'ਚ ਵਰਤਿਆ ਨਗਾਰਾ ਅਤੇ ਸਾਂਭੇ ਗਏ ਸ਼ਸ਼ਤਰਾਂ ਦੇ ਸੰਗਤਾਂ ਨੂੰ ਦਰਸ਼ਨ ਦੀਦਾਰ ਕਰਵਾਏ ਤੇ ਬੋਲੇ ਸੋ ਨਿਹਾਲ ਦੇ ਜੈਕਾਰਿਆਂ ਨਾਲ ਖਾਲਸਾਈ ਰੰਗ ਪ੍ਰਦਾਨ ਕੀਤਾ। ਇਸ ਮੌਕੇ ਰੱਖੇ ਗਏ ਸ੍ਰੀ ਆਖੰਡ ਪਾਠ ਸਾਹਿਬ ਦੇ ਭੋਗ ਪਾਏ ਅਤੇ ਹੈਡ ਗ੍ਰੰਥੀ ਭਾਈ ਪ੍ਰਿਤਪਾਲ ਸਿੰਘ ਨੇ ਸਰਬੱਤ ਦੇ ਭਲੇ ਦੀ ਅਰਦਾਸ ਕੀਤੀ। ਇਸ ਦੌਰਾਨ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਭਾਈ ਸ਼ੌਕੀਨ ਸਿੰਘ ਅਤੇ ਭਾਈ ਸਤਨਾਮ ਸਿੰਘ ਕੁਹਾੜਕਾ, ਬੀਬੀ ਰਵਿੰਦਰ ਕੌਰ ਦੇ ਜਥਿਆਂ ਨੇ ਗੁਰਬਾਣੀ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਇਸ ਦੌਰਾਨ ਬਾਬਾ ਬੰਤਾ ਸਿੰਘ ਮੁੰਡਾ ਪਿੰਡ ਜੀ ਨੇ ਸੰਗਤਾਂ ਨੂੰ ਗੁਰੂ ਇਤਿਹਾਸ ਨਾਲ ਜੋੜਨ ਦਾ ਉਪਰਾਲਾ ਕੀਤਾ।

ਧਾਰਮਕ ਸਮਾਗਮ ਦੌਰਾਨ ਸਾਬਕਾ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ, ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸਾਬਕਾ ਮੰਤਰੀ ਸੁਰਜੀਤ ਸਿੰਘ ਰੱਖੜਾ, ਸ. ਚਰਨਜੀਤ ਸਿੰਘ ਰੱਖੜਾ, ਸ਼੍ਰੋਮਣੀ ਕਮੇਟੀ ਮੈਂਬਰਾਨ, ਅੰਤ੍ਰਿੰਗ ਕਮੇਟੀ ਮੈਂਬਰ ਜਥੇਦਾਰ ਸਤਵਿੰਦਰ ਸਿੰਘ ਟੌਹੜਾ, ਜਥੇਦਾਰ ਕੁਲਦੀਪ ਸਿੰਘ ਨੱਸੂਪੁਰ, ਜਥੇਦਾਰ ਨਿਰਮਲ ਸਿੰਘ ਹਰਿਆਊ, ਬੀਬੀ ਕੁਲਦੀਪ ਕੌਰ ਟੌਹੜਾ, ਬੀਬੀ ਹਰਦੀਪ ਕੌਰ ਖੋਖ ਤੋਂ ਇਲਾਵਾ ਸੰਤ ਮਹਾਂਪੁਰਸ਼ਾਂ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸ੍ਰੀ ਸਾਹਿਬ ਅਤੇ ਸਿਰੋਪਾਓ ਨਾਲ ਸਨਮਾਨਤ ਕੀਤਾ। ਸੰਤ ਮਹਾਂਪੁਰਸ਼ਾਂ ਵਿਚ ਗਿਆਨੀ ਸ਼ੇਰ ਸਿੰਘ, ਬਾਬਾ ਮਨਮੋਹਨ ਸਿੰਘ ਬਾਰਨ ਵਾਲੇ, ਬਾਬਾ ਜੋਗਾ ਸਿੰਘ ਕਰਨਾਲ ਵਾਲੇ, ਬਾਬਾ ਬਲਜਿੰਦਰ ਸਿੰਘ, ਬਾਬਾ ਰੌਸ਼ਨ ਸਿੰਘ ਧਬਲਾਨ ਵਾਲੇ, ਬਾਬਾ ਕਸ਼ਮੀਰ ਸਿੰਘ ਅਲਹੌਰਾ ਸਾਹਿਬ ਵਾਲੇ, ਬਾਬਾ ਦਿਲਬਾਗ ਸਿੰਘ ਲੋਹ ਲੰਗਰ ਸ੍ਰੀ ਆਨੰਦਪੁਰ ਸਾਹਿਬ ਵਾਲੇ, ਭਾਈ ਹਰਦੀਪ ਸਿੰਘ ਢੈਂਠ, ਬਾਬਾ ਲਖਵੀਰ ਸਿੰਘ, ਬਾਬਾ

ਬਲਕਾਰ ਸਿੰਘ, ਬਾਬਾ ਜਸਵੀਰ ਸਿੰਘ ਮੁੰਡਾ ਖੇੜੇ ਵਾਲੇ, ਹੈਡ ਗ੍ਰੰਥੀ ਭਾਈ ਪ੍ਰਨਾਮ ਸਿੰਘ, ਬਾਬਾ ਗੁਰਮੁੱਖ ਸਿੰਘ ਆਲੋਅਰਖ ਵਾਲੇ, ਵਧੀਕ ਸਕੱਤਰ ਸਿਮਰਜੀਤ ਸਿੰਘ, ਨਿੱਜੀ ਸਕੱਤਰ ਸੁਖਬੀਰ ਸਿੰਘ, ਮੈਨੇਜਰ ਕਰਨੈਲ ਸਿੰਘ ਨਾਭਾ, ਐਡੀਸ਼ਨਲ ਮੈਨੇਜਰ ਕਰਨੈਲ ਸਿੰਘ, ਮੈਨੇ. ਰਣਜੀਤ ਸਿੰਘ ਗਾਜੀਪੁਰ, ਮੈਨੇ. ਨਰਿੰਦਰਜੀਤ ਸਿੰਘ, ਹਰਮਿੰਦਰ ਸਿੰਘ, ਸੁਪਰਵਾਈਜ਼ਰ ਜਸਵੀਰ ਸਿੰਘ, ਮਨਪ੍ਰੀਤ ਸਿੰਘ ਭਲਵਾਨ, ਇੰਚਾਰਜ ਸਿੱਖ ਮਿਸ਼ਨਰੀ ਕੁਰਕਸ਼ੇਤਰ ਜਸਵੀਰ ਸਿੰਘ ਜੱਸੀ, ਭਾਈ ਰਾਜਿੰਦਰਪਾਲ ਸਿੰਘ ਨਾਭਾ, ਬਾਬਾ ਵਿਸ਼ਵਪ੍ਰਤਾਪ ਸਿੰਘ, ਨਿਸ਼ਾਨ ਸਿੰਘ ਸੰਧੂ, ਸ. ਗੁਰਦਿਆਲ ਸਿੰਘ ਰੰਧਾਵਾ, ਬਾਬਾ ਜਗਨਜੋਤ ਸਿੰਘ ਹੈਡ ਗ੍ਰੰਥੀ ਗੁ. ਥੜ੍ਹਾ ਸਾਹਿਬ, ਬਾਬਾ ਬਲਕਾਰ ਸਿੰਘ ਦੋਦੜਾ, ਜਸਵੀਰ ਸਿੰਘ ਤਲਵੰਡੀ, ਜਸਵਿੰਦਰ ਸਿੰਘ ਲੂਥਰਾ, ਬਲਤੇਜ ਸਿੰਘ ਖੋਖ, ਸੁਖਵਿੰਦਰ ਸਿੰਘ ਦਾਨੀਪੁਰ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਅਧਿਕਾਰੀ, ਸਟਾਫ ਅਤੇ ਸੰਗਤਾਂ ਵੱਡੀ ਗਿਣਤੀ ਵਿਚ ਹਾਜ਼ਰ ਸਨ। ੧੧ ਨਵੰਬਰ

# ਸ਼੍ਰੋਮਣੀ ਕਮੇਟੀ ਨੇ ਰਾਜਸਥਾਨ ਦੇ 1830 ਸਿਕਲੀਗਰ ਸਿੱਖ ਪਰਿਵਾਰਾਂ ਲਈ ਭੇਜਿਆ ਰਾਸ਼ਨ

## ਸਿਕਲੀਗਰ ਸਿੱਖ ਪਰਿਵਾਰਾਂ ਦੀ ਭਲਾਈ ਲਈ ਸ਼੍ਰੋਮਣੀ ਕਮੇਟੀ ਲਗਾਤਾਰ ਯਤਨਸ਼ੀਲ -ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰਾਜਸਥਾਨ 'ਚ ਵੱਸਦੇ ੧੮੩੦ ਲੋੜਵੰਦ ਸਿਕਲੀਗਰ ਸਿੱਖ ਪਰਿਵਾਰਾਂ ਦੀ ਮੱਦਦ ਲਈ ਅੱਜ ਵੱਡੀ ਮਾਤਰਾ ਵਿਚ ਰਾਸ਼ਨ ਰਵਾਨਾ ਕੀਤਾ ਗਿਆ। ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਤੋਂ ਭੇਜੇ ਗਏ ਰਾਸ਼ਨ ਦੀ ਰਵਾਨਗੀ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ। ਭੇਜੇ ਗਏ ਰਾਸ਼ਨ ਵਾਲੇ ੫ ਟਰੱਕਾਂ ਵਿਚ ੪੫੭ ਕੁਇੰਟਲ ਕਣਕ, ੧੮੩ ਕੁਇੰਟਲ ਚੌਲ ਅਤੇ ੯੧ ਕੁਇੰਟਲ ਦਾਲਾਂ ਸ਼ਾਮਲ ਹਨ। ਇਸ ਤੋਂ ਇਲਾਵਾ ੨ ਹਜ਼ਾਰ ਕੰਬਲ ਵੀ ਭੇਜੇ ਗਏ ਹਨ।

ਰਾਜਸਥਾਨ ਦੇ ਸਿਕਲੀਗਰ ਸਿੱਖ ਪਰਿਵਾਰਾਂ ਲਈ ਲੋੜੀਂਦੀਆਂ ਵਸਤੂਆਂ ਭੇਜਣ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਆਖਿਆ ਕਿ ਸਿੱਖ ਕੌਮ ਦਾ ਅਹਿਮ ਅੰਗ ਸਿਕਲੀਗਰ ਸਿੱਖ ਪਰਿਵਾਰਾਂ ਦੀ ਭਲਾਈ ਲਈ ਸ਼੍ਰੋਮਣੀ ਕਮੇਟੀ ਲਗਾਤਾਰ ਯਤਨਸ਼ੀਲ ਹੈ ਅਤੇ ਸਮੇਂ-ਸਮੇਂ 'ਤੇ ਇਨ੍ਹਾਂ ਦੀ ਭਲਾਈ ਲਈ ਕਾਰਜ ਕੀਤੇ ਜਾ ਰਹੇ ਹਨ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਵੱਖ-ਵੱਖ ਸੂਬਿਆਂ ਵਿਚ ਸਿਕਲੀਗਰ ਸਿੱਖ ਬੱਚਿਆਂ ਨੂੰ ਸਵੈ-ਨਿਰਭਰ ਬਣਾਉਣ ਲਈ ਜਿਥੇ ਸਕੂਲ ਫ਼ੀਸਾਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ, ਉਥੇ ਹੀ ਰਾਜਿਸਥਾਨ ਤੋਂ ਪੁੱਜੀ ਮੰਗ ਅਨੁਸਾਰ ਅੱਜ ਲੋੜਵੰਦ ਪਰਿਵਾਰਾਂ ਨੂੰ ਰਾਸ਼ਨ ਭੇਜਿਆ ਗਿਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਅਨੁਸਾਰ ਰਾਜਿਸਥਾਨ ਦੇ ਹਨੂੰਮਾਨਗੜ੍ਹ, ਤਹਿਲਵਾਡਾ, ਅਲਵਰ, ਖੈਰਥਲ, ਸ੍ਰੀ ਗੰਗਾਨਗਰ, ਮੁਸਾਨੀ, ਕਿਸ਼ਨਗੜ੍ਹ, ਭਰਤਪੁਰ, ਜੈਪੁਰ ਆਦਿ ਥਾਵਾਂ 'ਤੇ ਰਹਿ ਰਹੇ ਸਿਕਲੀਗਰ ਸਿੱਖ ਪਰਿਵਾਰਾਂ ਵਿਚ ਇਹ ਰਾਸ਼ਨ ਵੰਡਿਆ ਜਾਵੇਗਾ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਪਹਿਲਾਂ ਹੀ ਸਿਕਲੀਗਰ ਸਿੱਖਾਂ ਦੇ ਬੱਚਿਆਂ ਦੀ ਪੜ੍ਹਾਈ ਵਿਚ ਮੱਦਦ ਕੀਤੀ ਜਾ ਰਹੀ ਹੈ, ਜਿਸ ਤਹਿਤ ਛੱਤੀਸਗੜ੍ਹ, ਮਹਾਂਰਾਸ਼ਟਰ, ਮੱਧ ਪ੍ਰਦੇਸ਼, ਗੁਜਰਾਤ, ਹਰਿਆਣਾ, ਆਂਧਰਾ ਪ੍ਰਦੇਸ਼ ਆਦਿ ਸੂਬਿਆਂ ਵਿਚ ਪੜ੍ਹਦੇ ਬੱਚਿਆਂ ਲਈ ਫ਼ੀਸਾਂ ਭੇਜੀਆਂ ਜਾਂਦੀਆਂ ਹਨ। ਉਨ੍ਹਾਂ ਕਿਹਾ ਕਿ ਰਾਜਿਸਥਾਨ ਵਿਚ ਵੀ ਕਾਫ਼ੀ ਗਿਣਤੀ ਵਿਚ ਸਿਕਲੀਗਰ ਸਿੱਖ ਪਰਿਵਾਰ ਵੱਸਦੇ ਹਨ, ਜਿਨ੍ਹਾਂ ਦੀ ਮੱਦਦ ਲਈ ਆਲ ਇੰਡੀਆ ਰਾਜਿਸਥਾਨ ਸਿਕਲੀਗਰ ਸਿੱਖ ਸਭਾ ਅਲਵਰ ਵੱਲੋਂ ਲੋੜਵੰਦਾਂ ਲਈ ਰਾਸ਼ਨ ਦੀ ਮੰਗ ਕੀਤੀ

ਗਈ ਸੀ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਕਮੇਟੀ ਹਮੇਸ਼ਾ ਹੀ ਸਿਕਲੀਗਰ ਸਿੱਖਾਂ ਦੀ ਮੱਦਦ ਕਰਦੀ ਰਹੀ ਹੈ ਅਤੇ ਭਵਿੱਖ ਵਿਚ ਵੀ ਵਚਨਬੱਧ ਹੈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਆਦਿ ਹਾਜ਼ਰ ਸਨ।

**ਬੀਬੀ ਜਗੀਰ ਕੌਰ ਨੇ ਸ੍ਰੀ ਕਰਤਾਰਪੁਰ ਸਾਹਿਬ ਲਾਂਘਾ ਖੋਲ੍ਹਣ ਲਈ ਪ੍ਰਧਾਨ ਮੰਤਰੀ ਤੇ ਗ੍ਰਹਿ ਮੰਤਰੀ ਨੂੰ ਲਿਖਿਆ ਪੱਤਰ–** ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸ੍ਰੀ ਕਰਤਾਰਪੁਰ ਸਾਹਿਬ ਪਾਕਿਸਤਾਨ ਦਾ ਲਾਂਘਾ ਮੁੜ ਖੋਲ੍ਹਣ ਲਈ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਅਤੇ ਗ੍ਰਹਿ ਮੰਤਰੀ ਸ੍ਰੀ ਅਮਿਤ ਸ਼ਾਹ ਨੂੰ ਪੱਤਰ ਲਿਖਿਆ ਹੈ। ਉਨ੍ਹਾਂ ਮੰਗ ਕੀਤੀ ਹੈ ਕਿ ਸੰਗਤ ਦੀ ਆਸਥਾ ਨਾਲ ਜੁੜਿਆ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਤੁਰੰਤ ਚਾਲੂ ਕੀਤਾ ਜਾਵੇ ਅਤੇ ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਪਹਿਲਕਦਮੀਂ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ੧੯ ਨਵੰਬਰ ਨੂੰ ਪਹਿਲੇ ਪਾਤਸ਼ਾਹ ਜੀ ਦਾ ਪ੍ਰਕਾਸ਼ ਦਿਹਾੜਾ ਪੂਰੇ ਵਿਸ਼ਵ ਦੀਆਂ ਸੰਗਤਾਂ ਵੱਲੋਂ ਮਨਾਇਆ ਜਾ ਰਿਹਾ ਹੈ, ਜਿਸ ਨੂੰ ਨਤਮਸਤਕ ਹੁੰਦਿਆਂ ਮੁੜ ਚਾਲੂ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਕੋਰੋਨਾ ਦੌਰਾਨ ਆਰਜ਼ੀ ਤੌਰ 'ਤੇ ਬੰਦ ਕੀਤਾ ਗਿਆ ਲਾਂਘਾ ਹਾਲਾਤ ਸੁਖਾਵੇਂ ਹੋਣ 'ਤੇ ਵੀ ਨਾ ਖੋਲ੍ਹਣਾ ਸੰਗਤ ਦੀ ਸ਼ਰਧਾ ਨੂੰ ਸੱਟ ਹੈ। ਉਨ੍ਹਾਂ ਕਿਹਾ ਕਿ ਹੁਣ ਤਾਂ ਜਨ-ਜੀਵਨ ਆਮ ਵਾਂਗ ਹੋ ਰਿਹਾ ਹੈ ਅਤੇ ਵਿਦੇਸ਼ਾਂ ਲਈ ਵੀ ਉਡਾਣਾਂ ਖੁਲ੍ਹ ਚੁੱਕੀਆਂ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਬੇਸ਼ੱਕ ਸ੍ਰੀ ਕਰਤਾਰਪੁਰ ਸਾਹਿਬ ਜਾਣ ਵਾਲੇ ਸ਼ਰਧਾਲੂਆਂ ਲਈ ਕੋਰੋਨਾ ਨਿਯਮ ਲਾਗੂ ਕੀਤੇ ਜਾਣ, ਪਰ ਇਹ ਲਾਂਘਾ ਲੰਮਾ ਸਮਾਂ ਬੰਦ ਨਹੀਂ ਰਹਿਣਾ ਚਾਹੀਦਾ।

ਇਸੇ ਦੌਰਾਨ ਬੀਬੀ ਜਗੀਰ ਕੌਰ ਨੇ ਉੱਤਰ ਪ੍ਰਦੇਸ਼ ਦੀ ਸਰਕਾਰ ਵੱਲੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਦੀ ਛੁੱਟੀ ਰੱਦ ਕਰਕੇ ਇਸ ਦੀ ਥਾਂ ਛੱਠ ਪੂਜਾ ਦੀ ਛੁੱਟੀ ਲਾਗੂ ਕਰਨ ਦੀ ਵੀ ਨਿਖੇਧੀ ਕੀਤੀ ਹੈ। ਉਨ੍ਹਾਂ ਕਿਹਾ ਕਿ ਛੱਠ ਪੂਜਾ ਦੀ ਛੁੱਟੀ ਬਿਨਾ ਸ਼ੱਕ ਕਰ ਦਿੱਤੀ ਗਈ ਹੈ, ਪਰ ਇਸ ਦੇ ਬਦਲੇ ਨੌਵੇਂ ਪਾਤਸ਼ਾਹ ਜੀ ਦੇ ਸ਼ਹੀਦੀ ਦਿਹਾੜੇ ਦੀ ਛੁੱਟੀ ਰੱਦ ਕਰਨੀ ਠੀਕ ਨਹੀਂ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਸ ਸਬੰਧ ਵਿਚ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਯੋਗੀ ਅਦਿਤਯ ਨਾਥ ਨੂੰ ਇਕ ਪੱਤਰ ਵੀ ਲਿਖਿਆ ਜਾ ਰਿਹਾ ਹੈ। ੧੨ ਨਵੰਬਰ

# ਸ਼੍ਰੋਮਣੀ ਕਮੇਟੀ ਦੇ ਸਥਾਪਨਾ ਦਿਵਸ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ

ਅੰਮ੍ਰਿਤਸਰ- ਸਿੱਖ ਕੌਮ ਦੀ ਨੁਮਾਇੰਦਾ ਧਾਰਮਿਕ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਥਾਪਨਾ ਦਿਵਸ ੧੫ ਨਵੰਬਰ ਨੂੰ ਮਨਾਇਆ ਜਾ ਰਿਹਾ ਹੈ, ਜਿਸ ਸਬੰਧੀ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ ਗਿਆ। ਆਰੰਭਤਾ ਦੀ ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ ਨੇ ਸਰਵਣ ਕਰਵਾਇਆ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਨੇ ਦੱਸਿਆ

ਕਿ ਸਿੱਖ ਕੌਮ ਦੀ ਮਹਾਨ ਧਾਰਮਿਕ ਸੰਸਥਾ ਸ਼੍ਰੋਮਣੀ ਕਮੇਟੀ ਦਾ ਇਤਿਹਾਸ ਕੁਰਬਾਨੀਆਂ ਭਰਿਆ ਹੈ ਅਤੇ ਇਸ ਨੇ ਆਪਣੀ ਸਥਾਪਨਾ ਤੋਂ ਲੈ ਕੇ ਹੁਣ ਤੱਕ ਕੌਮ ਨੂੰ ਸੰਗਠਤ ਕਰਨ ਲਈ ਅਹਿਮ ਭੂਮਿਕਾ ਨਿਭਾਈ ਹੈ। ਸ਼੍ਰੋਮਣੀ ਕਮੇਟੀ ਦੇ ਸਥਾਪਨਾ ਦਿਵਸ ਸਬੰਧੀ ੧੫ ਨਵੰਬਰ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਇਆ ਜਾਵੇਗਾ, ਜਿਸ ਵਿਚ ਸਿੰਘ ਸਾਹਿਬਾਨ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਪੰਥ ਦੀਆਂ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਸ਼ਮੂਲੀਅਤ ਕਰਨਗੀਆਂ।

ਸ੍ਰੀ ਅਖੰਡਪਾਠ ਸਾਹਿਬ ਦੀ ਆਰੰਭਤਾ ਸਮੇਂ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਦਿਆਲ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਫੈਡਰੇਸ਼ਨ ਆਗੂ ਸ. ਕੰਵਰਚੜ੍ਹਤ ਸਿੰਘ ਅਤੇ ਹੋਰ ਅਧਿਕਾਰੀ ਤੇ ਕਰਮਚਾਰੀ ਮੌਜੂਦ ਸਨ। ੧੩ ਨਵੰਬਰ

## ਸ਼੍ਰੋਮਣੀ ਕਮੇਟੀ ਦਫਤਰ 'ਚ ਲਗਾਏ ਕੈਂਪ 'ਚ ਪਾਕਿਸਤਾਨ ਜਾਣ ਵਾਲੇ 120 ਸ਼ਰਧਾਲੂਆਂ ਨੇ ਕਰਵਾਇਆ ਕੋਰੋਨਾ ਟੈਸਟ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਪਾਕਿਸਤਾਨ ਜਾਣ ਵਾਲੇ ਸ਼ਰਧਾਲੂਆਂ ਦੀ ਸਹੂਲਤ ਲਈ ਸ਼੍ਰੋਮਣੀ ਕਮੇਟੀ ਵੱਲੋਂ ਕੋਰੋਨਾ ਜਾਂਚ ਕੈਂਪ ਲਗਾਇਆ ਗਿਆ। ਇਥੇ ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਵਿਖੇ ਦੋ ਦਿਨ ਚੱਲਣ ਵਾਲੇ ਇਸ ਕੈਂਪ ਦੇ ਪਹਿਲੇ ਦਿਨ ੧੨੦ ਦੇ ਕਰੀਬ ਸ਼ਰਧਾਲੂਆਂ ਨੇ ਆਪਣਾ ਕੋਰੋਨਾ ਟੈਸਟ ਕਰਵਾਇਆ। ਸਿਹਤ ਵਿਭਾਗ ਵੱਲੋਂ ਭੇਜੀ ਟੀਮ ਜਿਸ ਵਿਚ ਡਾ. ਆਤਮਜੀਤ ਸਿੰਘ ਬੋਪਾਰਾਏ, ਡਾ. ਸ਼ਿਵਦੇਵ ਸਿੰਘ, ਡਾ. ਚਾਂਦਨੀ, ਡਾ. ਸਾਹਿਲ ਅਤੇ ਐਲ.ਟੀ. ਸ. ਦਿਲਬਾਗ ਸਿੰਘ ਆਦਿ ਸ਼ਾਮਲ ਸਨ, ਨੇ ਪਾਕਿਸਤਾਨ ਜਾਣ ਵਾਲੇ ਸ਼ਰਧਾਲੂਆਂ ਦੀ ਕੋਰੋਨਾ ਜਾਂਚ ਲਈ ਸੈਂਪਲ ਲਏ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਯਾਤਰਾ ਵਿਭਾਗ ਦੇ ਇੰਚਾਰਜ ਸ. ਬਲਵਿੰਦਰ ਸਿੰਘ ਖੈਰਾਬਾਦ ਵੀ ਮੌਜੂਦ ਸਨ।

ਦੱਸਣਯੋਗ ਹੈ ਕਿ ਪਾਕਿਸਤਾਨ ਜਾਣ ਵਾਲੇ ਸ਼ਰਧਾਲੂਆਂ ਲਈ ਕੋਰੋਨਾ ਦੀ ਰਿਪੋਰਟ ਕਰਵਾਉਣੀ ਲਾਜ਼ਮੀ ਕੀਤੀ ਹੋਈ ਹੈ, ਜਿਸ ਦੇ ਚੱਲਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਯਾਤਰੂਆਂ ਦੀ ਸਹੂਲਤ ਲਈ ਸਿਹਤ ਵਿਭਾਗ ਦੇ ਸਹਿਯੋਗ ਨਾਲ ਕੋਰੋਨਾ ਜਾਂਚ ਕੈਂਪ ਦਾ ਪ੍ਰਬੰਧ ਕੀਤਾ ਗਿਆ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਵੱਲੋਂ ਜਥੇ ਸਬੰਧੀ ਲੋੜੀਂਦੀਆਂ ਤਿਆਰੀਆਂ ਮੁਕੰਮਲ ਕਰ ਲਈਆਂ ਗਈਆਂ ਹਨ ਅਤੇ ਸ਼੍ਰੋਮਣੀ ਕਮੇਟੀ ਦਫਤਰ ਤੋਂ ੧੭ ਨਵੰਬਰ ਨੂੰ ਜਥਾ ਸਿੱਖ ਰਵਾਇਤਾਂ ਅਨੁਸਾਰ ਰਵਾਨਾ ਹੋਵੇਗਾ। ੧੪ ਨਵੰਬਰ

## ਭਗਤ ਨਾਮਦੇਵ ਜੀ ਦੇ ਜਨਮ ਦਿਹਾੜੇ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਗਤ ਨਾਮਦੇਵ ਜੀ ਦਾ ਜਨਮ ਦਿਹਾੜਾ ਸ਼ਰਧਾ ਨਾਲ ਮਨਾਇਆ ਗਿਆ। ਇਸ ਸਬੰਧ ਵਿਚ ਸ੍ਰੀ ਦਰਬਾਰ ਸਾਹਿਬ ਵਿਖੇ ਸਥਿਤ ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ, ਜਿਸ ਉਪਰੰਤ

ਭਾਈ ਸੁਰਿੰਦਰ ਸਿੰਘ ਦੇ ਰਾਗੀ ਜਥੇ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਰਾਜਦੀਪ ਨੇ ਸਰਵਣ ਕਰਵਾਇਆ।

ਇਸ ਮੌਕੇ ਸੰਗਤਾਂ ਨਾਲ ਵਿਚਾਰ ਸਾਂਝੇ ਕਰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ ਨੇ ਭਗਤ ਨਾਮਦੇਵ ਜੀ ਦੇ ਜੀਵਨ ਤੋਂ ਜਾਣੂ ਕਰਵਾਇਆ ਅਤੇ ਉਨ੍ਹਾਂ ਦੀਆਂ ਸਿੱਖਿਆਵਾਂ 'ਤੇ ਚੱਲਣ ਦੀ ਪ੍ਰੇਰਣਾ ਕੀਤੀ। ਉਨ੍ਹਾਂ ਆਖਿਆ ਕਿ ਭਗਤ ਨਾਮਦੇਵ ਜੀ ਦੀ ਬਾਣੀ ਮਨੁੱਖਤਾ ਲਈ ਚਾਨਣ ਮੁਨਾਰਾ ਹੈ, ਜਿਸ ਵਿੱਚੋਂ ਰੱਬੀ ਅਤੇ ਮਨੁੱਖੀ ਏਕਤਾ ਦੀ ਸੇਧ ਮਿਲਦੀ ਹੈ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਸਿੱਖ ਇਤਿਹਾਸ ਦੇ ਅਹਿਮ ਦਿਹਾੜਿਆਂ ਨੂੰ ਮਨਾਉਣ ਦੀ ਸ਼ਲਾਘਾ ਕਰਦਿਆਂ ਸੰਗਤ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਦੀ ਪ੍ਰੇਰਣਾ ਕੀਤੀ।

ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ ਸ. ਨਿਸ਼ਾਨ ਸਿੰਘ ਆਦਿ ਹਾਜ਼ਰ ਸਨ।

੧੪ ਨਵੰਬਰ

# ਧਰਮ ਪ੍ਰਚਾਰ ਲਹਿਰ ਤਹਿਤ ਮਾਲਵਾ ਜੋਨ ਦਾ ਵਿਸ਼ੇਸ਼ ਗੁਰਮਤਿ ਸਮਾਗਮ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਆਯੋਜਤ

## 'ਘਰਿ ਘਰਿ ਅੰਦਰਿ ਧਰਮਸਾਲ' ਲਹਿਰ ਨੂੰ ਸੰਗਤਾਂ ਵੱਲੋਂ ਮਿਲ ਰਿਹਾ ਹੈ ਭਰਵਾਂ ਸਹਿਯੋਗ- ਬੀਬੀ ਜਗੀਰ ਕੌਰ

## ਅੰਮ੍ਰਿਤ ਸੰਚਾਰ ਸਮਾਗਮ 'ਚ 1247 ਪ੍ਰਾਣੀ ਅੰਮ੍ਰਿਤ ਛੱਕ ਕੇ ਗੁਰੂ ਵਾਲੇ ਬਣੇ

ਤਲਵੰਡੀ ਸਾਬੋ/ਬਠਿੰਡਾ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਨੂੰ ਮੁੱਖ ਰੱਖਦਿਆਂ ਆਰੰਭ ਕੀਤੀ 'ਘਰਿ ਘਰਿ ਅੰਦਰਿ ਧਰਮਸਾਲ' ਲਹਿਰ ਤਹਿਤ ਮਾਲਵਾ ਜੋਨ ਦਾ ਵਿਸ਼ੇਸ਼ ਗੁਰਮਤਿ ਸਮਾਗਮ ਅੱਜ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਹੋਇਆ। ਇਸ ਮੌਕੇ ਵਿਸ਼ੇਸ਼ ਤੌਰ 'ਤੇ ਕਰਵਾਏ ਗਏ ਅੰਮ੍ਰਿਤ ਸੰਚਾਰ ਸਮਾਗਮ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਗਿਆਨੀ ਸੁਲਤਾਨ ਸਿੰਘ ਨੇ ਵੀ ਪੰਜ ਪਿਆਰਿਆਂ ਵਿਚ ਸੇਵਾ ਨਿਭਾਈ। ਇਸ ਮੌਕੇ ੧੨੪੭ ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

ਇਸ ਮੌਕੇ ਵਿਸ਼ੇਸ਼ ਤੌਰ 'ਤੇ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਅੰਮ੍ਰਿਤ ਅਭਿਲਾਖੀ ਸੰਗਤਾਂ ਨੂੰ ਵਧਾਈ ਦਿੰਦਿਆਂ ਕਿਹਾ ਕਿ ਤੁਸੀਂ ਅੱਜ ਖੰਡੇ ਦੀ ਪਾਹੁਲ ਪ੍ਰਾਪਤ ਕਰਕੇ ਖ਼ਾਲਸਾ ਪਰਿਵਾਰ ਵਿਚ ਸ਼ਾਮਲ ਹੋਏ ਹੋ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਵੱਲੋਂ ਘਰ ਘਰ ਤੱਕ ਪਹੁੰਚ ਕਰਕੇ ਸੰਗਤਾਂ ਨੂੰ ਧਰਮ ਨਾਲ ਜੋੜਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਇਸ ਤਹਿਤ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਜਥੇ ਪਿੰਡਾਂ ਅੰਦਰ ਜਿਥੇ ਗੁਰਮਤਿ ਸਮਾਗਮ ਕਰਕੇ ਸੰਗਤ ਨੂੰ ਇਤਿਹਾਸ ਤੋਂ ਜਾਣੂ ਕਰਵਾਉਂਦੇ ਹਨ, ਉਥੇ ਹੀ ਘਰਾਂ ਵਿਚ ਪਹੁੰਚ ਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਧਾਰਮਿਕ ਪੁਸਤਕਾਂ ਦੇ ਕੇ ਨੌਜੁਆਨੀ ਨੂੰ ਸਿੱਖ ਵਿਰਸੇ ਨਾਲ ਜੁੜਨ ਦੀ ਪ੍ਰੇਰਣਾ ਵੀ ਕਰਦੇ ਹਨ। ਇਸ ਦੇ ਨਾਲ ਹੀ ਗੁਰਦੁਆਰਾ ਸਾਹਿਬਾਨ ਅੰਦਰ ਸੰਗਤਾਂ ਨੂੰ ਨਿਤਨੇਮ

ਦੀਆਂ ਬਾਣੀਆਂ ਦੀ ਸੰਥਿਆ ਕਰਵਾਉਣ ਦੇ ਨਾਲ-ਨਾਲ ਬੱਚਿਆਂ ਨੂੰ ਜਪੁਜੀ ਸਾਹਿਬ ਕੰਠ ਕਰਨ ਲਈ ਪ੍ਰੇਰਿਤ ਵੀ ਕਰਦੇ ਹਨ। ਇਸੇ ਤਰ੍ਹਾਂ ਪਿੰਡਾਂ ਦੇ ਸਕੂਲਾਂ ਅੰਦਰ ਵੀ ਪਹੁੰਚ ਕਰਕੇ ਬੱਚਿਆਂ ਨੂੰ ਸਿੱਖ ਵਿਰਸੇ ਤੋਂ ਜਾਣੂ ਕਰਵਾਇਆ ਜਾਂਦਾ ਹੈ। ਉਨ੍ਹਾਂ ਕਿਹਾ ਕਿ ਸੰਗਤਾਂ ਵੱਲੋਂ ਧਰਮ ਪ੍ਰਚਾਰ ਲਹਿਰ ਨੂੰ ਭਰਵਾਂ ਸਹਿਯੋਗ ਮਿਲ ਰਿਹਾ ਹੈ। ਉਨ੍ਹਾਂ ਦੱਸਿਆ ਕਿ ਇਸ ਤੋਂ ਪਹਿਲਾਂ ਮਾਝਾ ਜੋਨ ਅੰਦਰ ਵਿਸ਼ੇਸ਼ ਅੰਮ੍ਰਿਤ ਸੰਚਾਰ ਸਮਾਗਮ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕਰਵਾਇਆ ਗਿਆ ਅਤੇ ਦੁਆਬਾ ਜੋਨ ਤਹਿਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਵੀ ਵਿਸ਼ੇਸ਼ ਅੰਮ੍ਰਿਤ ਸੰਚਾਰ ਸਮਾਗਮ ਹੋਇਆ, ਜਿਸ ਵਿਚ ਸਿੰਘ ਸਾਹਿਬਾਨ ਨੇ ਖੁਦ ਪੰਜ ਪਿਆਰਿਆਂ ਵਜੋਂ ਸੇਵਾ ਨਿਭਾਈ। ਉਨ੍ਹਾਂ ਕਿਹਾ ਕਿ ਅੱਜ ਮਾਲਵਾ ਜੋਨ ਦਾ ਵਿਸ਼ੇਸ਼ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਹੋਇਆ ਹੈ, ਜਿਸ ਵਿਚ ਸੰਗਤਾਂ ਅੰਦਰ ਭਾਰੀ ਉਤਸ਼ਾਹ ਵੇਖਣ ਨੂੰ ਮਿਲਿਆ। ਉਨ੍ਹਾਂ ਕਿਹਾ ਕਿ ਅੱਜ ਦੇ ਅੰਮ੍ਰਿਤ ਸੰਚਾਰ ਅੰਦਰ ੧੨੪੭ ਪ੍ਰਾਣੀ ਅੰਮ੍ਰਿਤ ਦੀ ਦਾਤ ਪ੍ਰਾਪਤ ਗੁਰੂ ਵਾਲੇ ਬਣੇ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸੰਗਤਾਂ ਨੂੰ ਸਿੱਖ ਵਿਰਸੇ ਨਾਲ ਜੋੜਨ ਲਈ ਧਰਮ ਪ੍ਰਚਾਰ ਦੀ ਇਹ ਲਹਿਰ ਨਿਰੰਤਰ ਜਾਰੀ ਰੱਖੀ ਜਾਵੇਗੀ, ਜਿਸ ਤਹਿਤ ਵੱਖ-ਵੱਖ ਥਾਵਾਂ 'ਤੇ ਗੁਰਮਤਿ ਸਮਾਗਮ ਕਰਵਾਏ ਜਾਣਗੇ। ਇਸੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਵੀ ਅੰਮ੍ਰਿਤ ਅਭਿਲਾਖੀ ਸੰਗਤਾਂ ਨੂੰ ਵਧਾਈ ਦਿੱਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਸ. ਮੋਹਨ ਸਿੰਘ ਬੰਗੀ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਸੁਰਜੀਤ ਸਿੰਘ ਰਾਏਪੁਰ, ਧਰਮ ਪ੍ਰਚਾਰ ਕਮੇਟੀ ਦੇ ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਓਐਸਡੀ ਡਾ. ਸੁਖਬੀਰ ਸਿੰਘ, ਹੈੱਡ ਗ੍ਰੰਥੀ ਗਿਆਨੀ ਗੁਰਜੰਟ ਸਿੰਘ, ਇੰਚਾਰਜ ਸ. ਭੋਲਾ ਸਿੰਘ, ਇੰਚਾਰਜ ਸ. ਕਰਤਾਰ ਸਿੰਘ, ਹੈੱਡ ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆਂ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਮੈਨੇਜਰ ਸ. ਪਰਮਜੀਤ ਸਿੰਘ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ। ੧੪ ਨਵੰਬਰ

# ਸ਼੍ਰੋਮਣੀ ਕਮੇਟੀ ਦੇ 101 ਸਾਲਾ ਸਥਾਪਨਾ ਦਿਵਸ ਮੌਕੇ ਵਿਸ਼ਾਲ ਗੁਰਮਤਿ ਸਮਾਗਮ

## ਸ਼੍ਰੋਮਣੀ ਕਮੇਟੀ ਨੇ 100 ਸਾਲਾ ਸਫ਼ਰ ਦੌਰਾਨ ਅਹਿਮ ਕਾਰਜ ਕੀਤੇ- ਗਿਆਨੀ ਹਰਪ੍ਰੀਤ ਸਿੰਘ

## ਸ਼੍ਰੋਮਣੀ ਕਮੇਟੀ ਵਰਗੀ ਲੋਕਤੰਤਰੀ ਧਾਰਮਿਕ ਸੰਸਥਾ ਕੇਵਲ ਸਿੱਖਾਂ ਕੋਲ ਮੌਜੂਦ -ਸ. ਸੁਖਬੀਰ ਸਿੰਘ ਬਾਦਲ

## ਸ਼੍ਰੋਮਣੀ ਕਮੇਟੀ ਨੇ ਹਮੇਸ਼ਾ ਹੀ ਸਿੱਖ ਮਸਲਿਆਂ ਦੀ ਪੈਰਵਾਈ ਕਰਨਾ ਆਪਣਾ ਫ਼ਰਜ਼ ਸਮਝਿਆ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੦੧ ਸਾਲਾ ਸਥਾਪਨਾ ਦਿਵਸ ਮੌਕੇ ਅੱਜ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਿਰਕਤ ਕੀਤੀ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਹੋਰ ਪੰਥਕ ਬੁਲਾਰਿਆਂ

ਨੇ ਸੰਬੋਧਨ ਕਰਦਿਆਂ ਸਿੱਖ ਪੰਥ ਦੀ ਨੁਮਾਇੰਦਾ ਸੰਸਥਾ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਦੇ ਇਤਿਹਾਸ ਨੂੰ ਸਾਂਝਾ ਕੀਤਾ ਅਤੇ ਸੰਸਥਾ ਵੱਲੋਂ ਪਾਏ ਪੰਥਕ ਯੋਗਦਾਨ ਦੀ ਸ਼ਲਾਘਾ ਕਰਦਿਆਂ ਪੰਥਕ ਇਕਜੁਟਤਾ ਦੀ ਲੋੜ 'ਤੇ ਜ਼ੋਰ ਦਿੱਤਾ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਸਿੱਖ ਪੰਥ ਦੀ ਮਾਣਮੱਤੀ ਸੰਸਥਾ ਸ਼੍ਰੋਮਣੀ ਕਮੇਟੀ ਦਾ ਇਤਿਹਾਸ ਬੇਹੱਦ ਸ਼ਾਨਾਮੱਤਾ ਰਿਹਾ ਹੈ ਅਤੇ ਇਸ ਨੇ ੧੦੦ ਸਾਲਾ ਸਫ਼ਰ ਦੌਰਾਨ ਜਿਥੇ ਕਈ ਉਤਰਾ-ਚੜ੍ਹਾਅ ਦੇਖੇ, ਉਥੇ ਹੀ ਵੱਡੇ ਕਾਰਜਾਂ ਨੂੰ ਵੀ ਅੰਜਾਮ ਦਿੱਤਾ। ਉਨ੍ਹਾਂ ਆਖਿਆ ਕਿ ਸਰਕਾਰੀ ਜਬਰ ਅਤੇ ਜ਼ੁਲਮ ਦਾ ਮੁਕਾਬਲਾ ਕਰਦਿਆਂ ਇਸ ਸੰਸਥਾ ਦੇ ਸੈਂਕੜੇ ਮੈਂਬਰ ਅਤੇ ਮੁਲਾਜਮ ਸ਼ਹੀਦ ਹੋਏ ਅਤੇ ਭਰਵੀਂ ਗਿਣਤੀ ਨੇ ਜੇਲ੍ਹਾਂ ਕੱਟੀਆਂ। ਸਿੱਖ ਸੰਸਥਾ ਨੇ ਕਦੀ ਵੀ ਜ਼ਬਰ-ਜ਼ੁਲਮ ਅੱਗੇ ਆਤਮ ਸਮਰਪਣ ਨਹੀਂ ਕੀਤਾ, ਸਗੋਂ ਪੰਥ ਦੀ ਚੜ੍ਹਦੀ ਕਲਾ ਲਈ ਹਰ ਜ਼ੁਲਮ ਨੂੰ ਸਹਾਰਦਿਆਂ ਹੋਰ ਅੱਗੇ ਵਧਣ ਦਾ ਜਿਗਰਾ ਬਣਾਈ ਰੱਖਿਆ। ਉਨ੍ਹਾਂ ਨੇ ਕੌਮ ਨੂੰ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਦੀ ਹੋਰ ਮਜ਼ਬੂਤੀ ਲਈ ਇਕਜੁਟ ਹੋਣ ਦੀ ਅਪੀਲ ਕੀਤੀ ਅਤੇ ਕਮੇਟੀ ਪ੍ਰਬੰਧਕਾਂ ਨੂੰ ਭਵਿੱਖ ਵਿਚ ਸਿੱਖੀ ਪ੍ਰਚਾਰ ਲਈ ਅਸਰਦਾਰ ਪ੍ਰੋਗਰਾਮ ਉਲੀਕਣ ਲਈ ਕਿਹਾ।

ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ਕੌਮ ਵੱਲੋਂ ਕੁਰਬਾਨੀਆਂ ਦੇ ਕੇ ਸਥਾਪਤ ਕੀਤੀ ਗਈ ਸ਼੍ਰੋਮਣੀ ਕਮੇਟੀ ਵਰਗੀ ਧਾਰਮਿਕ ਸੰਸਥਾ ਪੂਰੀ ਦੁਨੀਆਂ ਵਿਚ ਹੋਰ ਕੋਈ ਨਹੀਂ ਹੈ। ਉਨ੍ਹਾਂ ਕਿਹਾ ਕਿ ਇਹ ਇਕੋ-ਇਕ ਲੋਕਤੰਤਰੀ ਸੰਸਥਾ ਹੈ, ਜੋ ਅਜ਼ਾਦ ਪਾਰਲੀਮੈਂਟ ਦੀ ਤਰ੍ਹਾਂ ਸਿੱਖ ਗੁਰਧਾਮਾਂ ਦਾ ਪ੍ਰਬੰਧ ਕਰਦੀ ਹੈ। ਇਸ ਨੇ ਆਪਣੀ ਸਥਾਪਨਾ ਦੇ ਸਮੇਂ ਤੋਂ ਲੈ ਕੇ ਵੱਡੇ ਕਾਰਜ ਕੀਤੇ ਹਨ ਅਤੇ ਪੂਰੀ ਦੁਨੀਆਂ ਵਿਚ ਜਿਥੇ ਵੀ ਸਿੱਖਾਂ ਨੂੰ ਮੁਸ਼ਕਲ ਆਈ ਉਸ ਦੀ ਪੈਰਵਾਈ ਕੀਤੀ। ਉਨ੍ਹਾਂ ਕਿਹਾ ਕਿ ਸਿੱਖ ਧਰਮ ਅੰਦਰ ਮੀਰੀ ਪੀਰੀ ਦੇ ਸਿਧਾਂਤ ਅਨੁਸਾਰ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਦੇ ਮਹਿਜ ਇਕ ਮਹੀਨੇ ਬਾਅਦ ਸ਼੍ਰੋਮਣੀ ਅਕਾਲੀ ਦਲ ਨੂੰ ਹੋਂਦ ਵਿਚ ਲਿਆਂਦਾ ਅਤੇ ਇਨ੍ਹਾਂ ਦੋਵੇਂ ਜਥੇਬੰਦੀਆਂ ਨੇ ਸੰਯੁਕਤ ਰੂਪ ਵਿਚ ਕੌਮ ਦੀਆਂ ਵੱਡੀਆਂ ਲੜਾਈਆਂ ਲੜੀਆਂ ਅਤੇ ਜਿੱਤਾਂ ਦਰਜ਼ ਕੀਤੀਆਂ। ਉਨ੍ਹਾਂ ਕਿਹਾ ਕਿ ਸਿੱਖ ਪੰਥ ਦੀ ਆਗੂ ਸੰਸਥਾ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਅੱਜ ਦੁਸ਼ਮਣ ਸ਼ਕਤੀਆਂ ਢਾਹ ਲਾਉਣ ਲਈ ਚਾਲਾਂ ਚੱਲ ਰਹੀਆਂ ਹਨ, ਪਰ ਇਹ ਹਮੇਸ਼ਾ ਹੀ ਆਪਣੇ ਸੁਭਾਅ ਅਨੁਸਾਰ ਪੰਥਕ ਕਾਰਜਾਂ ਲਈ ਤੱਤਪਰ ਹਨ। ਉਨ੍ਹਾਂ ਕਿਹਾ ਕਿ ਅੱਜ ਸਿੱਖ ਵਿਰੋਧੀ ਸ਼ਕਤੀਆਂ ਦੀਆਂ ਚਾਲਾਂ ਦਾ ਇਕੱਠੇ ਹੋ ਕੇ ਮੁਕਾਬਲਾ ਕਰਨ ਦੀ ਜ਼ਰੂਰਤ ਹੈ, ਕਿਉਂਕਿ ਜੇਕਰ ਸਿੱਖ ਸੰਸਥਾਵਾਂ ਕਮਜ਼ੋਰ ਹੋ ਗਈਆਂ, ਤਾਂ ਕੌਮ ਵੀ ਕਮਜ਼ੋਰ ਹੋਵੇਗੀ। ਆਪਣੀ ਪੰਥਕ ਸੰਸਥਾ ਨੂੰ ਹੋਰ ਮਜ਼ਬੂਤ ਕਰਨਾ ਹਰ ਸਿੱਖ ਦਾ ਫ਼ਰਜ਼ ਹੈ। ਉਨ੍ਹਾਂ ਕਿਹਾ ਕਿ ਸਿੱਖ ਸੰਸਥਾਵਾਂ ਦੇ ਆਗੂ ਹਮੇਸ਼ਾ ਬਦਲਦੇ ਰਹਿੰਦੇ ਹਨ, ਪਰ ਸੰਸਥਾਵਾਂ ਸਿਰਮੌਰ ਹਨ ਅਤੇ ਰਹਿਣਗੀਆਂ। ਉਨ੍ਹਾਂ ਕਾਂਗਰਸ ਨੂੰ ਸਿੱਖਾਂ ਦੀ ਦੁਸ਼ਮਣ ਜਮਾਤ ਕਰਾਰ ਦਿੰਦਿਆਂ ਕਿਹਾ ਕਿ ਇਸ ਜਮਾਤ ਨੇ ਸ਼੍ਰੋਮਣੀ ਕਮੇਟੀ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਤੋੜਨ ਲਈ ਸਮੇਂ-ਸਮੇਂ ਚਾਲਾਂ ਚੱਲੀਆਂ। ਉਨ੍ਹਾਂ ਕਿਹਾ ਕਿ ੧੯੮੪ ਦਾ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਅਤੇ ਦਿੱਲੀ ਸਮੇਤ ਹੋਰ ਸੂਬਿਆਂ ਵਿਚ ਸਿੱਖ ਕਤਲੇਆਮ ਨੂੰ ਕੌਮ ਕਦੇ ਨਹੀਂ ਭੁੱਲਾ ਸਕਦੀ। ਇਹ ਸਿੱਖਾਂ ਦੀ ਦੁਸ਼ਮਣ ਜਮਾਤ ਕਾਂਗਰਸ ਦਾ ਉਹ ਕਰੂਰ-ਕਾਰਾ ਹੈ, ਜਿਸ ਤੋਂ ਇਹ ਕਦੀ ਵੀ ਬਰੀ ਨਹੀਂ ਹੋ ਸਕਦੀ। ਉਨ੍ਹਾਂ ਕਿਹਾ ਕਿ ਹਰਿਆਣਾ ਕਮੇਟੀ ਦੇ ਹੱਕ ਵਿਚ ਪੰਜਾਬ ਦੀ ਸਰਕਾਰ ਵੱਲੋਂ ਦਿੱਤਾ ਗਿਆ ਹਲਫਨਾਮਾ ਮੌਜੂਦਾ ਸਮੇਂ ਵੀ ਇਸ ਦੀ ਤਸਦੀਕ ਕਰਦਾ ਹੈ ਕਿ ਕਾਂਗਰਸ ਕਦੇ ਵੀ ਸਿੱਖਾਂ ਦਾ ਭਲਾ ਨਹੀਂ ਚਾਹੁੰਦੀ। ਇਹ ਹਮੇਸ਼ਾ ਹੀ ਸ਼੍ਰੋਮਣੀ ਕਮੇਟੀ ਨੂੰ ਤੋੜਨ ਦੀ ਨੀਤ ਅਤੇ ਨੀਤੀ ਨਾਲ ਕੰਮ ਕਰਦੀ ਰਹੀ ਹੈ। ਸ. ਬਾਦਲ ਨੇ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਕਿ ਆਪਣੀ ਮਾਣਮੱਤੀ ਸੰਸਥਾ ਸ਼੍ਰੋਮਣੀ ਕਮੇਟੀ ਦੀ ਸਿੱਖੀ ਪ੍ਰਚਾਰ ਲਹਿਰ ਦਾ ਹਿੱਸਾ ਬਣਨ ਅਤੇ ਮਾਨਵ ਭਲਾਈ ਕਾਰਜਾਂ ਵਿਚ ਵੀ ਵੱਧ ਚੜ੍ਹ ਕੇ ਅੱਗੇ ਆਉਣ। ਉਨ੍ਹਾਂ

ਸਿੱਖ ਸੰਸਥਾ ਦੇ ੧੦੧ ਸਾਲਾ ਸਥਾਪਨਾ ਦਿਵਸ ਦੀ ਕੌਮ ਨੂੰ ਵਧਾਈ ਦਿੱਤੀ ਅਤੇ ਸਿੱਖ ਕੌਮ ਦੀ ਚੜ੍ਹਦੀ ਕਲਾ ਦੀ ਕਾਮਨਾ ਕੀਤੀ।

ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਜਿਥੇ ਸ਼੍ਰੋਮਣੀ ਕਮੇਟੀ ਵੱਲੋਂ ੧੦੦ ਸਾਲਾ ਸਫ਼ਰ ਦੌਰਾਨ ਨਿਭਾਈਆਂ ਸੇਵਾਵਾਂ ਅਤੇ ਕੀਤੇ ਕਾਰਜਾਂ ਦਾ ਸੰਖੇਪ ਵਿਚ ਵਰਨਣ ਕੀਤਾ, ਉਥੇ ਹੀ ਭਵਿੱਖ ਦੀਆਂ ਤਰਜ਼ੀਹਾਂ ਵੀ ਸਪੱਸ਼ਟ ਕੀਤੀਆਂ। ਬੀਬੀ ਜਗੀਰ ਕੌਰ ਨੇ ਐਲਾਨ ਕੀਤਾ ਕਿ ਭਵਿੱਖ ਵਿਚ ਸਿੱਖੀ ਪ੍ਰਚਾਰ ਲਹਿਰ ਨੂੰ ਹੋਰ ਪ੍ਰਚੰਡ ਕਰਨ ਲਈ ਵੱਖ-ਵੱਖ ਭਸ਼ਾਵਾਂ ਦਾ ਗਿਆਨ ਰੱਖਣ ਵਾਲੇ ਪ੍ਰਚਾਰਕ ਭਰਤੀ ਕਰਕੇ ਵੱਖ-ਵੱਖ ਸੂਬਿਆਂ ਅਤੇ ਦੇਸ਼ਾਂ ਵਿਚ ਭੇਜੇ ਜਾਣਗੇ। ਇਸ ਦੇ ਨਾਲ ਹੀ ਉਨ੍ਹਾਂ ਸਿੱਖ ਇਤਿਹਾਸ ਨੂੰ ਵੱਧ ਤੋਂ ਵੱਧ ਸੰਗਤ ਤੱਕ ਪਹੁੰਚਾਉਣ ਲਈ ਦੋ ਯੋਜਨਾਵਾਂ ਦਾ ਖੁਲਾਸਾ ਕੀਤਾ। ਉਨ੍ਹਾਂ ਕਿਹਾ ਕਿ ਇਸ ਤਹਿਤ ਕੇਂਦਰੀ ਸਿੱਖ ਅਜਾਇਬ ਘਰ ਦਾ ਹੋਰ ਵਿਸਥਾਰ ਕੀਤਾ ਜਾਵੇਗਾ, ਜਿਸ ਵਿਚ ਆਧੁਨਿਕ ਢੰਗ ਨਾਲ ਸਿੱਖ ਇਤਿਹਾਸ ਤਸਵੀਰਾਂ ਰਾਹੀਂ ਰੂਪਮਾਨ ਹੋਵੇਗਾ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਦਫ਼ਤਰ ਨਜ਼ਦੀਕ ਢੁੱਕਵੀਂ ਥਾਂ 'ਤੇ ਆਡੀਟੋਰੀਅਮ ਸਥਾਪਤ ਕਰਕੇ ਸਿੱਖ ਇਤਿਹਾਸ ਨਾਲ ਸਬੰਧਤ ਨਾਟਕ ਅਤੇ ਡਾਕੂਮੈਂਟਰੀਆਂ ਦਿਖਾਉਣ ਦਾ ਪ੍ਰਬੰਧ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਸਿੱਖ ਨੌਜੁਆਨੀ ਨੂੰ ਆਧੁਨਿਕ ਸਾਧਨਾਂ ਦੁਆਰਾ ਸਿੱਖ ਧਰਮ ਦੇ ਇਤਿਹਾਸ ਨਾਲ ਜੋੜਨ ਲਈ ਭਵਿੱਖ ਵਿਚ ਵਿਉਂਤਬੰਦੀ ਕੀਤੀ ਜਾਵੇਗੀ ਅਤੇ ਇਸ ਦੇ ਨਾਲ ਹੀ ਬੱਚਿਆਂ ਲਈ ਸੁਚਿੱਤਰ ਪੁਸਤਕਾਂ ਤਿਆਰ ਕਰਵਾਈਆਂ ਜਾਣਗੀਆਂ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਹਮੇਸ਼ਾ ਹੀ ਸਿੱਖ ਪੰਥ ਦੇ ਭਖਦਿਆਂ ਮਸਲਿਆਂ 'ਤੇ ਸੰਜੀਦਾ ਰਹੀ ਹੈ ਅਤੇ ਭਵਿੱਖ ਵਿਚ ਵੀ ਹਰ ਸਿੱਖ ਮਸਲੇ ਦੇ ਸਰਲੀਕਰਣ ਲਈ ਕਾਰਜ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਭਾਰਤ ਸਰਕਾਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਮੌਕੇ ਸਿੱਖ ਬੰਦੀਆਂ ਦੀ ਰਿਹਾਈ ਦਾ ਐਲਾਨ ਕੀਤਾ ਸੀ, ਪਰ ਦੁੱਖ ਦੀ ਗੱਲ ਹੈ ਕਿ ਸਰਕਾਰ ਆਪਣੇ ਹੀ ਐਲਾਨ ਤੋਂ ਮੁੱਕਰ ਚੁੱਕੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ੧੦੦ ਸਾਲਾ ਸਥਾਪਨਾ ਦਿਵਸ ਦੇ ਸੰਪੂਰਨਤਾ ਸਮਾਗਮਾਂ ਮੌਕੇ ਸ਼੍ਰੋਮਣੀ ਕਮੇਟੀ ਐਲਾਨ ਕਰਦੀ ਹੈ ਕਿ ਸਿੱਖ ਬੰਦੀਆਂ ਦੀ ਰਿਹਾਈ ਲਈ ਹਰ ਪੱਧਰ 'ਤੇ ਯਤਨ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਮਸਲਿਆਂ ਦੀ ਹਮੇਸ਼ਾ ਪੈਰਵਾਈ ਕਰਦੀ ਰਹੀ ਹੈ ਅਤੇ ਇਸ ਲਈ ਭਵਿੱਖ ਵਿਚ ਵੀ ਵਚਨਬੱਧ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਮਾਜ ਵਿਚ ਬਰਾਬਰਤਾ ਲਈ ਸਭ ਤੋਂ ਮੋਹਰੀ ਸੰਸਥਾ ਹੋਣ ਦਾ ਮਾਣ ਰੱਖਦੀ ਹੈ, ਕਿਉਂਕਿ ਉਨ੍ਹਾਂ ਨੂੰ ਪ੍ਰਧਾਨ ਵਜੋਂ ਇਸ ਸੰਸਥਾ ਦੀ ਅਗਵਾਈ ਕਰਨ ਦਾ ਮਾਣ ਕੌਮ ਨੇ ਦਿੱਤਾ ਹੈ। ਉਨ੍ਹਾਂ ਇਹ ਵੀ ਕਿਹਾ ਕਿ ਔਰਤਾਂ ਨੂੰ ਵੋਟ ਦਾ ਅਧਿਕਾਰ ਸਭ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਵਿਚ ਹੀ ਪ੍ਰਾਪਤ ਹੋਇਆ ਸੀ। ਉਨ੍ਹਾਂ ਕਿਹਾ ਕਿ ਸਿੱਖ ਸੰਸਥਾ ਹਮੇਸ਼ਾ ਹੀ ਪੰਥਕ ਪ੍ਰੰਪਰਾਵਾਂ ਅਤੇ ਰਵਾਇਤਾਂ ਦੀ ਪੈਰਵਾਈ ਕਰਦੀ ਰਹੀ ਹੈ ਅਤੇ ਆਪਣੇ ਇਤਿਹਾਸ ਦੀ ਰੌਸ਼ਨੀ ਵਿਚ ਭਵਿੱਖ ਵਿਚ ਵੀ ਕਰਦੀ ਰਹੇਗੀ।

ਇਸੇ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਅਕਾਲੀ ਦਲ ਦੇ ਸੀਨੀਅਰ ਆਗੂ ਸ. ਜਗਮੀਤ ਸਿੰਘ ਬਰਾੜ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵੀ ਆਪਣੇ ਵਿਚਾਰ ਪ੍ਰਗਟ ਕਰਦਿਆਂ ਸਿੱਖ ਸਮਾਜ ਨੂੰ ਸ਼੍ਰੋਮਣੀ ਕਮੇਟੀ ਦੀ ਮਜ਼ਬੂਤੀ ਲਈ ਸਿਰ ਜੋੜਨ ਦੀ ਅਪੀਲ ਕੀਤੀ। ਬੁਲਾਰਿਆਂ ਨੇ ਕਿਹਾ ਕਿ ਇਹ ਸੰਸਥਾ ਸ਼ਹੀਦਾਂ ਦੇ ਖ਼ੂਨ ਨਾਲ ਸਿਰਜੀ ਹੋਈ ਹੈ ਅਤੇ ਇਸ ਨੂੰ ਢਾਹ ਲਾਉਣ ਵਾਲੀਆਂ ਦੁਸ਼ਮਣ ਸ਼ਕਤੀਆਂ ਇਸ ਦਾ ਕੁਝ ਨਹੀਂ ਵਿਗਾੜ ਸਕਦੀਆਂ। ਉਨ੍ਹਾਂ ਕਿਹਾ ਕਿ ਕੌਮ ਸਿਰਜੋੜ ਕੇ ਅੱਗੇ ਵਧੇਗੀ ਤਾਂ ਯਕੀਨਨ ਪੂਰੀ ਦੁਨੀਆਂ ਵਿਚ ਸਿੱਖ ਕੌਮ ਦੇ ਝੰਡੇ

ਬੁਲੰਦ ਰਹਿਣਗੇ।

ਇਸ ਤੋਂ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ਢਾਡੀ ਅਤੇ ਕਵੀਸ਼ਰ ਜਥਿਆਂ ਵੱਲੋਂ ਸ਼੍ਰੋਮਣੀ ਕਮੇਟੀ ਦਾ ਇਤਿਹਾਸ ਢਾਡੀ ਅਤੇ ਕਵੀਸ਼ਰੀ ਵਾਰਾਂ ਰਾਹੀਂ ਸੰਗਤ ਸਨਮੁੱਖ ਪੇਸ਼ ਕੀਤਾ ਗਿਆ। ਇਸ ਮੌਕੇ ਪੰਥਕ ਸ਼ਖ਼ਸੀਅਤਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਿਰੋਪਾਓ ਅਤੇ ਸਨਮਾਨ ਚਿੰਨ੍ਹ ਦਿੱਤੇ ਗਏ। ਸ਼੍ਰੋਮਣੀ ਕਮੇਟੀ ਦੇ ੧੦੧ ਸਾਲਾ ਸਥਾਪਨਾ ਦਿਵਸ ਮੌਕੇ ਸੰਸਥਾ ਦੀ ਸਥਾਪਨਾ ਦੇ ਇਤਿਹਾਸ ਨੂੰ ਤਸਵੀਰਾਂ ਰਾਹੀਂ ਰੂਪਮਾਨ ਕਰਦੀ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਗਈ, ਜਿਸ ਵਿਚ ਗੁਰਦੁਆਰਾ ਸੁਧਾਰ ਲਹਿਰ ਦੌਰਾਨ ਲਗਾਏ ਗਏ ਮੋਰਚਿਆਂ, ਸਿੱਖ ਕੌਮ 'ਤੇ ਵਾਪਰੇ ਸਾਕਿਆਂ ਆਦਿ ਦੀਆਂ ਤਸਵੀਰਾਂ ਪ੍ਰਦਰਸ਼ਤ ਕੀਤੀਆਂ ਗਈਆਂ।

ਸਮਾਗਮ ਮੌਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਲੁਧਿਆਣਾ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ, ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸਾਬਕਾ ਮੰਤਰੀ ਜਥੇਦਾਰ ਗੁਲਜ਼ਾਰ ਸਿੰਘ ਰਣੀਕੇ, ਸ. ਜਗਮੀਤ ਸਿੰਘ ਬਰਾੜ, ਸੰਤ ਬਲਬੀਰ ਸਿੰਘ ਘੁੰਨਸ, ਸ. ਅਮਰਪਾਲ ਸਿੰਘ ਬੋਨੀ ਅਜਨਾਲਾ, ਸ. ਵੀਰ ਸਿੰਘ ਲੋਪੋਕੇ, ਸ. ਹੀਰਾ ਸਿੰਘ ਗਾਬੜੀਆ, ਸ. ਸ਼ਰਨਜੀਤ ਸਿੰਘ ਢਿੱਲੋਂ, ਸ. ਹਰਚਰਨ ਸਿੰਘ ਬੈਂਸ, ਸ. ਤਲਬੀਰ ਸਿੰਘ ਗਿੱਲ, ਡਾ. ਦਲਬੀਰ ਸਿੰਘ ਕੋਟਲਾ, ਸ. ਗੁਰਬਚਨ ਸਿੰਘ ਬੱਬੇਹਾਲੀ, ਸ. ਗੁਰਪ੍ਰਤਾਪ ਸਿੰਘ ਟਿੱਕਾ, ਅੰਤ੍ਰਿੰਗ ਕਮੇਟੀ ਮੈਂਬਰ ਸ. ਨਵਤੇਜ ਸਿੰਘ ਕਾਉਣੀ, ਸ. ਅਜਮੇਰ ਸਿੰਘ ਖੇੜਾ, ਸ. ਸਤਵਿੰਦਰ ਸਿੰਘ ਟੌਹੜਾ, ਬੀਬੀ ਮਲਕੀਤ ਕੌਰ, ਸ. ਹਰਭਜਨ ਸਿੰਘ ਮਸਾਣਾਂ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬਿ ਸਿੰਘ ਅਭਿਆਸੀ, ਸ. ਬਿਕਰਮਜੀਤ ਸਿੰਘ ਕੋਟਲਾ, ਸ. ਹਰਪਾਲ ਸਿੰਘ ਜੱਲ੍ਹਾ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਤੇਜਾ ਸਿੰਘ ਕਮਾਲਪੁਰ, ਸ. ਤੀਰਥ ਸਿੰਘ ਮਾਹਲਾ, ਸ. ਬਲਦੇਵ ਸਿੰਘ ਮਾਨ, ਸ. ਜੋਧ ਸਿੰਘ ਸਮਰਾ, ਸ. ਬਲਦੇਵ ਸਿੰਘ ਮਾਣੂਕੇ, ਸ. ਜਗਸੀਰ ਸਿੰਘ ਮਾਂਗੇਆਣਾ, ਜਥੇਦਾਰ ਗੁਰਲਾਲ ਸਿੰਘ, ਬੀਬੀ ਜੋਗਿੰਦਰ ਕੌਰ, ਬੀਬੀ ਗੁਰਿੰਦਰ ਕੌਰ ਭੋਲੂਵਾਲ, ਬੀਬੀ ਕਿਰਨਜੋਤ ਕੌਰ, ਬੀਬੀ ਗੁਰਪ੍ਰੀਤ ਕੌਰ ਰੂਹੀ, ਬੀਬੀ ਗੁਰਮੀਤ ਕੌਰ, ਬੀਬੀ ਜਸਬੀਰ ਕੌਰ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਸਰਵਣ ਸਿੰਘ ਕੁਲਾਰ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਦੇਵ ਸਿੰਘ ਕਲਿਆਣ, ਸ. ਗੁਰਮੇਲ ਸਿੰਘ ਸੰਗਤਪੁਰਾ, ਸ. ਕੁਲਦੀਪ ਸਿੰਘ ਤੇੜਾ, ਸ. ਬਚਿੱਤਰ ਸਿੰਘ ਕੁਹਾੜ, ਫੈਡਰੇਸ਼ਨ ਪ੍ਰਧਾਨ ਸ. ਕੰਵਰਚੜ੍ਹਤ ਸਿੰਘ, ਸ. ਰਤਨ ਸਿੰਘ ਜੱਫਰਵਾਲ, ਸ. ਸੁਖਬੀਰ ਸਿੰਘ ਵਾਹਲਾ, ਬਾਬਾ ਬਲਵਿੰਦਰ ਸਿੰਘ ਰਾੜਾ ਸਾਹਿਬ ਵਾਲੇ, ਬਾਬਾ ਸੁਬੇਗ ਸਿੰਘ ਖਡੂਰ ਸਾਹਿਬ, ਬਾਬਾ ਦਿਲਜੀਤ ਸਿੰਘ ਬੇਦੀ, ਬਾਬਾ ਭਗਤ ਸਿੰਘ, ਬਾਬਾ ਸਤਨਾਮ ਸਿੰਘ ਖਾਪੜਖੇੜੀ, ਬਾਬਾ ਪ੍ਰਗਟ ਸਿੰਘ, ਬਾਬਾ ਸੁਮੇਰ ਸਿੰਘ, ਬਾਬਾ ਬਲਦੇਵ ਸਿੰਘ, ਬਾਬਾ ਲਾਲ ਸਿੰਘ, ਬਾਬਾ ਮੇਜਰ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਸ. ਬਿਜੈ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ

ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਸਿਮਰਜੀਤ ਸਿੰਘ ਕੰਗ, ਸ. ਗੁਰਮੀਤ ਸਿੰਘ ਬੁੱਟਰ, ਮੈਨੈਜਰ ਸ. ਗੁਰਿੰਦਰ ਸਿੰਘ ਮਥਰੇਵਾਲ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ। ੧੫ ਨਵੰਬਰ

# ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ ਠੱਠਾ ਵਿਖੇ 50 ਲੜਕੀਆਂ ਦਾ ਨਰਸਿੰਗ ਕਾਲਜ ਖੋਲ੍ਹਿਆ ਜਾਵੇਗਾ-ਬੀਬੀ ਜਗੀਰ ਕੌਰ

## ਹਸਪਤਾਲ ਵਿਖੇ ਲਗਾਏ ਮੈਡੀਕਲ ਕੈਂਪ 'ਚ 400 ਮਰੀਜ਼ਾਂ ਦਾ ਕੀਤਾ ਚੈੱਕਅਪ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ ਠੱਠਾ ਵਿਖੇ ਵਿਸ਼ਾਲ ਮੈਡੀਕਲ ਕੈਂਪ ਦਾ ਆਯੋਜਨ ਕੀਤਾ ਗਿਆ, ਜਿਸ ਵਿਚ ੪੦੦ ਦੇ ਕਰੀਬ ਲੋਕਾਂ ਦਾ ਮੈਡੀਕਲ ਚੈੱਕਅਪ ਕਰਕੇ ਉਨ੍ਹਾਂ ਨੂੰ ਮੁਫ਼ਤ ਦਵਾਈਆਂ ਦਿੱਤੀਆਂ ਗਈਆਂ। ਇਸ ਕੈਂਪ ਦੇ ਉਦਘਾਟਨ ਮੌਕੇ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ ਇਲਾਕੇ ਦੇ ਲੋਕਾਂ ਨੂੰ ਇਲਾਜ਼ ਦੀਆਂ ਸਹੂਲਤਾਂ ਦੇ ਰਿਹਾ ਹੈ ਅਤੇ ਸ਼੍ਰੋਮਣੀ ਕਮੇਟੀ ਇਸ ਨੂੰ ਹੋਰ ਮਜਬੂਤ ਕਰਨ ਲਈ ਵਚਨਬੱਧ ਹੈ। ਉਨ੍ਹਾਂ ਕਿਹਾ ਕਿ ਇਸ ਹਸਪਤਾਲ ਵਿਖੇ ਹਰ ਵਿਭਾਗ ਦੇ ਮਾਹਿਰ ਡਾਕਟਰਾਂ ਦੀਆਂ ਸੇਵਾਵਾਂ ਨੂੰ ਯਕੀਨੀ ਬਣਾਉਣ ਲਈ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਵੱਲ੍ਹਾ ਤੋਂ ਡਿਊਟੀਆਂ ਲਗਾਈਆਂ ਹਨ ਅਤੇ ਹਰ ਵਿਭਾਗ ਦੇ ਡਾਕਟਰ ਸਵੇਰ ਤੋਂ ਸ਼ਾਮ ਤੱਕ ਮਰੀਜ਼ਾਂ ਦਾ ਇਲਾਜ਼ ਕਰਨਗੇ। ਉਨ੍ਹਾਂ ਕਿਹਾ ਕਿ ਇਸ ਹਸਪਤਾਲ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ੫੦ ਲੜਕੀਆਂ ਦਾ ਨਰਸਿੰਗ ਕਾਲਜ ਵੀ ਸਥਾਪਤ ਕੀਤਾ ਜਾਵੇਗਾ, ਜੋ ਸ੍ਰੀ ਗੁਰੂ ਰਾਮਦਾਸ ਨਰਸਿੰਗ ਕਾਲਜ ਸ੍ਰੀ ਅੰਮ੍ਰਿਤਸਰ ਦੀ ਨਿਗਰਾਨੀ ਹੇਠ ਚੱਲੇਗਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਧਰਮ ਪ੍ਰਚਾਰ ਦੇ ਨਾਲ-ਨਾਲ ਸਿਹਤ ਸਹੂਲਤਾਂ ਵਿਚ ਵੀ ਮੋਹਰੀ ਭੂਮਿਕਾ ਨਿਭਾਅ ਰਹੀ ਹੈ ਅਤੇ ਇਸੇ 'ਤੇ ਚੱਲਦਿਆਂ ਕੋਰੋਨਾ ਦੌਰਾਨ ਸ਼੍ਰੋਮਣੀ ਕਮੇਟੀ ਦੀਆਂ ਸੇਵਾਵਾਂ ਦੀ ਭਰਵੀਂ ਸ਼ਲਾਘਾ ਹੋਈ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੀਆਂ ਮੈਡੀਕਲ ਸੰਸਥਾਵਾਂ ਵੱਲੋਂ ਸਮੇਂ-ਸਮੇਂ 'ਤੇ ਮੁਫ਼ਤ ਮੈਡੀਕਲ ਕੈਂਪਾਂ ਦਾ ਪ੍ਰਬੰਧ ਕਰਕੇ ਲੋੜਵੰਦਾਂ ਨੂੰ ਵੱਡੀ ਮੈਡੀਕਲ ਸੁਵਿਧਾ ਦਿੱਤੀ ਜਾਂਦੀ ਹੈ। ਉਨ੍ਹਾਂ ਕਿਹਾ ਕਿ ਹੁਣ ਤੱਕ ਕਰੀਬ ੭੦੦ ਮਰੀਜ਼ਾਂ ਦੀਆਂ ਅੱਖਾਂ ਦੇ ਓਪਰੇਸ਼ਨ ਕੀਤੇ ਗਏ ਅਤੇ ਇਸ ਤੋਂ ਇਲਾਵਾ ਹੋਰ ਵੱਖ-ਵੱਖ ਇਲਾਜ਼ ਵੀ ਇਨ੍ਹਾਂ ਕੈਂਪਾਂ ਰਾਹੀਂ ਹੋਏ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਅੱਜ ਬਾਬਾ ਬੁੱਢਾ ਸਾਹਿਬ ਹਸਪਤਾਲ ਵਿਖੇ ਵੀ ੪੦੦ ਤੋਂ ਵੱਧ ਮਰੀਜ਼ਾਂ ਦਾ ਮੁਫ਼ਤ ਚੈੱਕਅਪ ਕਰਕੇ ਉਨ੍ਹਾਂ ਨੂੰ ਦਵਾਈਆਂ ਦਿੱਤੀਆਂ ਗਈਆਂ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਮਾਨਵਤਾ ਦੀ ਸੇਵਾ ਨੂੰ ਆਪਣਾ ਪਰਮ-ਧਰਮ ਕਰਤੱਵ ਸਮਝਦੀ ਹੈ ਅਤੇ ਇਹ ਮਾਨਵ ਭਲਾਈ ਦੀਆਂ ਸੇਵਾਵਾਂ ਨਿਰੰਤਰ ਜਾਰੀ ਰਹਿਣਗੀਆਂ। ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬਾਬਾ ਨਿਰਮਲ ਸਿੰਘ ਨੌਸ਼ਿਹਰਾ ਢਾਲਾ, ਸ. ਹਰਦਿਆਲ ਸਿੰਘ ਸੁਰਸਿੰਘ, ਸ. ਕਸ਼ਮੀਰ ਸਿੰਘ ਗੰਡੀਵਿੰਡ, ਓਐਸਡੀ ਡਾ. ਸੁਖਬੀਰ ਸਿੰਘ, ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਡੀਨ ਡਾ. ਏ. ਪੀ. ਸਿੰਘ, ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ ਦੇ ਮੁਖੀ ਡਾ. ਨਰਿੰਦਰ ਸਿੰਘ ਕੰਗ, ਬਾਬਾ ਸੁਬੇਗ ਸਿੰਘ ਕਾਰਸੇਵਾ ਸ੍ਰੀ ਗੋਇੰਦਵਾਲ ਸਾਹਿਬ, ਮੈਨੇਜਰ ਸ. ਸਤਨਾਮ ਸਿੰਘ ਰਿਆੜ, ਸ. ਗੁਰਤਿੰਦਰਪਾਲ ਸਿੰਘ, ਸ. ਧਰਮਿੰਦਰ ਸਿੰਘ, ਸ. ਰਣਜੀਤ ਸਿੰਘ ਕਲਿਆਣਪੁਰ, ਹੈੱਡ ਗ੍ਰੰਥੀ ਭਾਈ ਨਿਸ਼ਾਨ ਸਿੰਘ ਅਤੇ ਹੋਰ ਮੌਜੂਦ ਸਨ।

**ਬੀਬੀ ਜਗੀਰ ਕੌਰ ਨੇ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਵਿਖੇ ੭ ਕਿਲੋਵਾਟ ਦੇ ਸੂਰਜੀ ਊਰਜਾ ਪਲਾਂਟ ਦਾ ਕੀਤਾ ਉਦਘਾਟਨ-** ਗੁਰਦੁਆਰਾ ਬੀੜ ਬਾਬਾ ਬੁੱਢਾ ਜੀ ਠੱਠਾ ਤਰਨ

ਤਾਰਨ ਵਿਖੇ ਅੱਜ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ੭ ਕਿਲੋਵਾਟ ਦੀ ਸਮਰੱਥਾ ਵਾਲੇ ਸੂਰਜੀ ਊਰਜਾ ਪਲਾਂਟ ਦਾ ਉਦਘਾਟਨ ਕੀਤਾ। ਇਹ ਪਲਾਂਟ ਯੂਨਾਈਟਡ ਸਿੱਖ ਮਿਸ਼ਨ ਅਮਰੀਕਾ ਦੇ ਸਹਿਯੋਗ ਨਾਲ ਲਗਾਇਆ ਗਿਆ ਹੈ। ਇਸ ਮੌਕੇ ਉਨ੍ਹਾਂ ਆਖਿਆ ਕਿ ਇਸ ਪਲਾਂਟ ਦੇ ਸਥਾਪਤ ਹੋਣ ਨਾਲ ਗੁਰਦੁਆਰਾ ਸਾਹਿਬ ਦੀ ਸਾਰੀ ਬਿਜਲੀ ਦਾ ਖਰਚਾ ਬਚ ਸਕੇਗਾ, ਜਿਸ ਨੂੰ ਸੰਗਤਾਂ ਦੀ ਸਹੂਲਤ ਲਈ ਖਰਚ ਕੀਤਾ ਜਾਵੇਗਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸੂਰਜੀ ਊਰਜਾ ਨਾਲ ਬਿਜਲੀ ਪੈਦਾ ਹੋਣ ਨਾਲ ਪ੍ਰਦੂਸ਼ਣ ਰਹਿਤ ਵਾਤਾਵਰਣ ਵੀ ਬਣਿਆ ਰਹਿ ਸਕੇਗਾ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਹਰ ਗੁਰਦੁਆਰਾ ਸਾਹਿਬ ਵਿਚ ਸੂਰਜੀ ਊਰਜਾ ਦੇ ਪਲਾਂਟ ਲਗਾਉਣ ਲਈ ਕਾਰਜ ਕਰ ਰਹੀ ਹੈ, ਜਿਸ ਤਹਿਤ ਹੁਣ ਤੱਕ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ, ਗੁਰਦੁਆਰਾ ਸ਼ਹੀਦ ਬਾਬਾ ਦੀਪ ਸਿੰਘ ਸ੍ਰੀ ਅੰਮ੍ਰਿਤਸਰ ਵਿਖੇ ਪਲਾਂਟ ਲਗਾਏ ਜਾ ਚੁੱਕੇ ਹਨ ਅਤੇ ਅੱਜ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਵੀ ਇਸ ਦੀ ਆਰੰਭਤਾ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਭਵਿੱਖ ਵਿਚ ਹੋਰਨਾਂ ਗੁਰਦੁਆਰਿਆਂ ਵਿਚ ਵੀ ਸੂਰਜੀ ਊਰਜਾ ਪਲਾਂਟ ਲਗਾਉਣ ਦਾ ਕੰਮ ਸ਼ੁਰੂ ਕੀਤਾ ਜਾਵੇਗਾ। ਇਸ ਮੌਕੇ ਬੀਬੀ ਜਗੀਰ ਕੌਰ ਨੇ ਇਹ ਵੀ ਜਾਣਕਾਰੀ ਦਿੱਤੀ ਕਿ ਗੁਰਦੁਆਰਾ ਗੁਰੂਸਰ ਸਤਲਾਣੀ ਸਾਹਿਬ ਹੁਸ਼ਿਆਰ ਨਗਰ ਵਿਖੇ ਵੱਡ ਸਮਰੱਥਾ ਵਾਲਾ ਪਲਾਂਟ ਲਗਾ ਕੇ ਉਥੋਂ ਵੀ ਸ੍ਰੀ ਦਰਬਾਰ ਸਾਹਿਬ ਲਈ ਬਿਜਲੀ ਦਾ ਪ੍ਰਬੰਧ ਕੀਤਾ ਜਾਵੇਗਾ। ਇਸ ਦੇ ਨਾਲ ਹੀ ਵੱਖ-ਵੱਖ ਗੁਰਦੁਆਰਿਆਂ ਅੰਦਰ ਭਾਫ਼ ਵਿਧੀ ਰਾਹੀਂ ਲੰਗਰ ਤਿਆਰ ਕਰਨ ਲਈ ਵੀ ਕਾਰਜ ਕੀਤੇ ਜਾ ਰਹੇ ਹਨ।

ਇਸ ਮੌਕੇ ਯੂਨਾਈਟਡ ਸਿੱਖ ਮਿਸ਼ਨ ਦੇ ਚੇਅਰਮੈਨ ਸ. ਰਸ਼ਪਾਲ ਸਿੰਘ ਢੀਂਡਸਾ ਨੇ ਕਿਹਾ ਕਿ ਇਹ ਸੇਵਾ ਉਨ੍ਹਾਂ ਦੀ ਸੰਸਥਾ ਨੂੰ ਮਿਲਣੀ ਗੁਰੂ ਸਾਹਿਬ ਦੀ ਬਖ਼ਸ਼ਿਸ਼ ਹੈ ਅਤੇ ਉਹ ਇਸ ਸੇਵਾ ਨੂੰ ਹੋਰ ਗੁਰੂ ਘਰਾਂ ਵਿਚ ਅੱਗੇ ਵਧਾਉਣਾ ਚਾਹੁੰਦੇ ਹਨ। ਉਨ੍ਹਾਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦਾ ਧੰਨਵਾਦ ਕੀਤਾ। ਇਸ ਮੌਕੇ ਬੀਬੀ ਜਗੀਰ ਕੌਰ ਨੇ ਯੂਨਾਈਟਡ ਸਿੱਖ ਮਿਸ਼ਨ ਦੇ ਚੇਅਰਮੈਨ ਸ. ਰਸ਼ਪਾਲ ਸਿੰਘ ਢੀਂਡਸਾ, ਸ. ਬਲਦੇਵ ਸਿੰਘ, ਸ. ਐਨ.ਪੀ. ਸਿੰਘ, ਸ. ਅਵਤਾਰ ਸਿੰਘ ਅਤੇ ਹੋਰਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬਾਬਾ ਨਿਰਮਲ ਸਿੰਘ ਨੌਸ਼ਿਹਰਾ ਢਾਲਾ, ਸ. ਹਰਦਿਆਲ ਸਿੰਘ ਸੁਰਸਿੰਘ, ਸ. ਕਸ਼ਮੀਰ ਸਿੰਘ ਗੰਡੀਵਿੰਡ, ਓਐਸਡੀ ਡਾ. ਸੁਖਬੀਰ ਸਿੰਘ, ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਡੀਨ ਡਾ. ਏ. ਪੀ. ਸਿੰਘ, ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ ਦੇ ਮੁਖੀ ਡਾ. ਨਰਿੰਦਰ ਸਿੰਘ ਕੰਗ, ਬਾਬਾ ਸੁਬੇਗ ਸਿੰਘ ਕਾਰਸੇਵਾ ਸ੍ਰੀ ਗੋਬਿੰਦਵਾਲ ਸਾਹਿਬ, ਮੈਨੇਜਰ ਸ. ਸਤਨਾਮ ਸਿੰਘ ਰਿਆੜ, ਸ. ਗੁਰਤਿੰਦਰਪਾਲ ਸਿੰਘ, ਸ. ਧਰਮਿੰਦਰ ਸਿੰਘ, ਸ. ਰਣਜੀਤ ਸਿੰਘ ਕਲਿਆਣਪੁਰ, ਹੈੱਡ ਗ੍ਰੰਥੀ ਭਾਈ ਨਿਸ਼ਾਨ ਸਿੰਘ ਅਤੇ ਹੋਰ ਮੌਜੂਦ ਸਨ। ੧੯ ਨਵੰਬਰ

# ਬੀਬੀ ਜਗੀਰ ਕੌਰ ਦੀ ਅਗਵਾਈ 'ਚ 19 ਨੂੰ ਸ੍ਰੀ ਕਰਤਾਰਪੁਰ ਸਾਹਿਬ ਜਾਵੇਗਾ ਵਿਸ਼ੇਸ਼ ਜਥਾ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਮੁੜ ਖੁਲ੍ਹਣ 'ਤੇ ਕੇਂਦਰ ਸਰਕਾਰ ਦਾ ਕੀਤਾ ਧੰਨਵਾਦ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਭਾਰਤ ਸਰਕਾਰ

ਵੱਲੋਂ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਪਾਕਿਸਤਾਨ ਦਾ ਲਾਂਘਾ ਮੁੜ ਖੁਲ੍ਹਣ 'ਤੇ ਖ਼ੁਸ਼ੀ ਪ੍ਰਗਟ ਕਰਦਿਆਂ ਐਲਾਨ ਕੀਤਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ੧੯ ਨਵੰਬਰ ਨੂੰ ਪ੍ਰਕਾਸ਼ ਪੁਰਬ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਮਨਾਇਆ ਜਾਵੇਗਾ। ਇਸ ਦਿਨ ਉਹ (ਬੀਬੀ ਜਗੀਰ ਕੌਰ) ਖੁਦ ਕਰਤਾਰਪੁਰ ਸਾਹਿਬ ਵਿਖੇ ਇਕ ਵਿਸ਼ੇਸ਼ ਜਥਾ ਲੈ ਕੇ ਜਾਣਗੇ। ਭਾਰਤ ਸਰਕਾਰ ਵੱਲੋਂ ਲਾਂਘਾ ਖੋਲ੍ਹੇ ਜਾਣ ਦੇ ਕੀਤੇ ਐਲਾਨ ਮਗਰੋਂ ਮੀਡੀਆ ਨਾਲ ਗੱਲਬਾਤ ਕਰਦਿਆਂ ਬੀਬੀ ਜਗੀਰ ਕੌਰ ਨੇ ਗੁਰੂ ਸਾਹਿਬ ਦਾ ਸ਼ੁਕਰਾਨਾ ਅਤੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ, ਗ੍ਰਹਿ ਮੰਤਰੀ ਸ੍ਰੀ ਅਮਿਤ ਸ਼ਾਹ ਤੇ ਵਿਦੇਸ਼ ਮੰਤਰੀ ਸ੍ਰੀ ਸੁਬਰਾਮਣੀਅਮ ਜੈਸ਼ੰਕਰ ਦਾ ਧੰਨਵਾਦ ਕੀਤਾ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਲਾਂਘਾ ਮੁੜ ਖੋਲ੍ਹੇ ਜਾਣ ਦੀ ਮੰਗ ਨੂੰ ਲੈ ਕੇ ਪ੍ਰਧਾਨ ਮੰਤਰੀ, ਗ੍ਰਹਿ ਮੰਤਰੀ ਅਤੇ ਵਿਦੇਸ਼ ਮੰਤਰੀ ਨੂੰ ਪੱਤਰ ਲਿਖੇ ਗਏ ਸਨ।

ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ੧੯ ਨਵੰਬਰ ਨੂੰ ਆ ਰਿਹਾ ਪ੍ਰਕਾਸ਼ ਪੁਰਬ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਪਾਕਿਸਤਾਨ ਵਿਖੇ ਮਨਾਇਆ ਜਾਵੇਗਾ। ਬੀਬੀ ਜਗੀਰ ਕੌਰ ਨੇ ਆਖਿਆ ਕਿ ਪ੍ਰਕਾਸ਼ ਪੁਰਬ ਵਾਲੇ ਦਿਨ ਉਹ ਖ਼ੁਦ ਸ੍ਰੀ ਕਰਤਾਰਪੁਰ ਸਾਹਿਬ ਪਾਸਿਕਤਾਨ ਵਿਖੇ ਵਿਸ਼ਾਲ ਜਥਾ ਲੈ ਕੇ ਜਾਣਗੇ। ਇਸ ਦਿਨ ਸ਼੍ਰੋਮਣੀ ਕਮੇਟੀ ਵੱਲੋਂ ਲਿਜਾਏ ਜਾ ਰਹੇ ਜਥੇ ਦਾ ਸਾਰਾ ਖਰਚ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਸੰਗਤਾਂ ੧੯ ਨਵੰਬਰ ਨੂੰ ਸ਼੍ਰੋਮਣੀ ਕਮੇਟੀ ਦੇ ਜਥੇ ਵਿਚ ਸ੍ਰੀ ਕਰਤਾਰਪੁਰ ਸਾਹਿਬ ਜਾਣ ਲਈ ਆਪਣੀ ਕਾਰਵਾਈ ਮੁਕੰਮਲ ਕਰਨ ਅਤੇ ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਨੂੰ ਸੂਚਿਤ ਕਰਨ। ਇਸ ਦੌਰਾਨ ਬੀਬੀ ਜਗੀਰ ਕੌਰ ਨੇ ਇਹ ਵੀ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ੧੭ ਨਵੰਬਰ ਨੂੰ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਵਾਇਆ ਜਾਵੇਗਾ, ਜਿਸ ਦੇ ਭੋਗ ੧੯ ਨਵੰਬਰ ਨੂੰ ਪਾਏ ਜਾਣਗੇ। ਉਨ੍ਹਾਂ ਦੱਸਿਆ ਕਿ ਲਾਂਘਾ ਖੁਲ੍ਹਣ ਮਗਰੋਂ ਉਨ੍ਹਾਂ ਦੀ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਅਮੀਰ ਸਿੰਘ ਤੇ ਸਾਬਕਾ ਪ੍ਰਧਾਨ ਸ. ਬਿਸ਼ਨ ਸਿੰਘ ਨਾਲ ਗੱਲਬਾਤ ਹੋਈ ਹੈ, ਜਿਨ੍ਹਾਂ ਨੇ ੧੯ ਨਵੰਬਰ ਵਾਲੇ ਜਥੇ ਸਬੰਧੀ ਮੁਕੰਮਲ ਪ੍ਰਬੰਧ ਕਰਨ ਦੀ ਵਚਨਬੱਧਤਾ ਪ੍ਰਗਟਾਈ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਪ੍ਰਕਾਸ਼ ਪੁਰਬ ਸਬੰਧੀ ਉਥੇ ਕਰਵਾਏ ਜਾਣ ਵਾਲੇ ਸਮਾਗਮਾਂ ਲਈ ਲੰਗਰ ਦੀਆਂ ਰਸਦਾਂ ਵੀ ਲੈ ਕੇ ਜਾਵੇਗੀ ਅਤੇ ਇਸ ਦੇ ਨਾਲ ਹੀ ਰਾਗੀ ਜਥੇ ਤੇ ਪ੍ਰਚਾਰਕ ਵੀ ਜਥੇ ਵਿਚ ਸ਼ਾਮਲ ਹੋਣਗੇ। ਜਥੇ ਦੀ ਗਿਣਤੀ ਸਬੰਧੀ ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਮੈਂਬਰਾਂ ਨੂੰ ਇਸ ਸਬੰਧੀ ਸੂਚਿਤ ਕੀਤਾ ਗਿਆ ਅਤੇ ਭਾਰਤ ਸਰਕਾਰ ਵੱਲੋਂ ਤੈਅ ਨਿਯਮਾਂ ਅਨੁਸਾਰ ਹੀ ਜਥੇ ਦੇ ਮੈਂਬਰਾਂ ਦੀ ਗਿਣਤੀ ਹੋਵੇਗੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ। ੧੬ ਨਵੰਬਰ

# ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਲਈ ਸਿੱਖ ਸ਼ਰਧਾਲੂਆਂ ਦਾ ਜਥਾ ਰਵਾਨਾ

## ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਸਿਆਲਕਾ ਨੇ ਜਥੇ ਦੀ ਅਗਵਾਈ ਕਰ ਰਹੀਆਂ ਸ਼ਖ਼ਸੀਅਤਾਂ ਨੂੰ ਸਿਰੋਪਾਓ ਦੇ ਕੇ ਰਵਾਨਾ ਕੀਤਾ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ

ਪਾਕਿਸਤਾਨ ਵਿਖੇ ਹੋਣ ਵਾਲੇ ਸਮਾਗਮਾਂ ਵਿਚ ਹਿੱਸਾ ਲੈਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੮੫੫ ਸ਼ਰਧਾਲੂਆਂ ਦਾ ਜਥਾ ਜੈਕਾਰਿਆਂ ਦੀ ਗੂੰਜ ਵਿਚ ਰਵਾਨਾ ਕੀਤਾ ਗਿਆ। ਸ਼੍ਰੋਮਣੀ ਕਮੇਟੀ ਦਫ਼ਤਰ ਤੋਂ ਜਥੇ ਦੀ ਰਵਾਨਗੀ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਜਥੇ ਦੀ ਅਗਵਾਈ ਕਰ ਰਹੇ ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਬਲਵਿੰਦਰ ਸਿੰਘ ਵੇਈਂਪੂਈਂ, ਬੀਬੀ ਰਵਿੰਦਰ ਕੌਰ ਅਜਰਾਣਾ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ। ਇਸ ਮੌਕੇ ਗੱਲਬਾਤ ਕਰਦਿਆਂ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਕਿਹਾ ਕਿ ਕੋਰੋਨਾ ਕਾਰਨ ਦੇਰ ਬਾਅਦ ਜਥਾ ਪਾਕਿਸਤਾਨ ਸਥਿਤ ਗੁਰਧਾਮਾਂ ਦੇ ਦਰਸ਼ਨਾਂ ਲਈ ਜਾ ਰਿਹਾ ਹੈ ਅਤੇ ਜਥੇ ਦੇ ਹਰ ਮੈਂਬਰ ਅੰਦਰ ਗੁਰਧਾਮਾਂ ਦੀ ਯਾਤਰਾ ਪ੍ਰਤੀ ਉਤਸ਼ਾਹ ਹੈ। ਉਨ੍ਹਾਂ ਕਿਹਾ ਕਿ ਪਾਕਿਸਤਾਨ ਦੂਤਾਵਾਸ ਨੂੰ ਹਰ ਸ਼ਰਧਾਲੂ ਨੂੰ ਵੀਜ਼ਾ ਜਾਰੀ ਕਰਨਾ ਚਾਹੀਦਾ ਹੈ, ਕਿਉਂਕਿ ਵੀਜ਼ਾ ਨਾ ਮਿਲਣ ਕਰਕੇ ਸੰਗਤਾਂ ਅੰਦਰ ਨਿਰਾਸ਼ਾ ਪੈਦਾ ਹੁੰਦੀ ਹੈ। ਇਸ ਮੌਕੇ ਜਥੇ ਦੇ ਆਗੂ ਸ. ਰਾਮਪਾਲ ਸਿੰਘ ਬਹਿਣੀਵਾਲ ਨੇ ਕਿਹਾ ਕਿ ਉਹ ਖ਼ੁਸ਼ਕਿਸਮਤ ਹਨ ਕਿ ਉਨ੍ਹਾਂ ਨੂੰ ਜਥੇ ਦੀ ਅਗਵਾਈ ਕਰਨ ਦਾ ਮਾਣ ਮਿਲਿਆ ਹੈ।

ਦੱਸਣਯੋਗ ਹੈ ਕਿ ੧੯ ਨਵੰਬਰ ਨੂੰ ਪਹਿਲੇ ਪਾਤਸ਼ਾਹ ਜੀ ਦਾ ਪ੍ਰਕਾਸ਼ ਪੁਰਬ ਮਨਾਉਣ ਮਗਰੋਂ ਸ਼ਰਧਾਲੂਆਂ ਦਾ ਜਥਾ ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਪੰਜਾ ਸਾਹਿਬ, ਗੁਰਦੁਆਰਾ ਸੱਚਾ ਸੌਦਾ, ਗੁਰਦੁਆਰਾ ਸ੍ਰੀ ਡੇਰਾ ਸਾਹਿਬ ਲਾਹੌਰ, ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਆਦਿ ਗੁਰਧਾਮਾਂ ਦੇ ਦਰਸ਼ਨ ਕਰੇਗਾ। ਇਹ ਜਥਾ ੨੬ ਨਵੰਬਰ ਨੂੰ ਵਾਪਸ ਦੇਸ਼ ਪਰਤੇਗਾ। ਇਹ ਵੀ ਜ਼ਿਕਰੇ-ਖਾਸ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ੧੦੪੬ ਸ਼ਰਧਾਲੂਆਂ ਦੇ ਪਾਸਪੋਰਟ ਵੀਜ਼ਾ ਲੱਗਣ ਲਈ ਭੇਜੇ ਗਏ ਸਨ, ਜਿਨ੍ਹਾਂ ਵਿੱਚੋਂ ੮੫੫ ਸ਼ਰਧਾਲੂਆਂ ਨੂੰ ਵੀਜ਼ਾ ਪ੍ਰਾਪਤ ਹੋਇਆ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਹਰਭਜਨ ਸਿੰਘ ਮਸਾਣਾਂ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਬਿਜੈ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸੁਲੱਖਣ ਸਿੰਘ ਭੰਗਾਲੀ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਗੁਰਿੰਦਰਪਾਲ ਸਿੰਘ ਠਰੂ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਗੁਰਚਰਨ ਸਿੰਘ ਕੋਹਾਲਾ, ਸ. ਮਨਜੀਤ ਸਿੰਘ ਆਦਿ ਮੌਜੂਦ ਸਨ।੧੭ ਨਵੰਬਰ

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਇਆ ਨਗਰ ਕੀਰਤਨ

ਅੰਮ੍ਰਿਤਸਰ- ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਾਰਮਿਕ ਸਭਾ-ਸੁਸਾਇਟੀਆਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨਗਰ ਕੀਰਤਨ ਸਜਾਇਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਅਤੇ ਪੰਜ ਪਿਆਰਿਆਂ ਦੀ ਅਗਵਾਈ ਵਿਚ ਸਜਾਏ ਇਸ ਨਗਰ ਕੀਰਤਨ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ 'ਤੇ ਚੌਰ ਸਾਹਿਬ ਦੀ ਸੇਵਾ ਨਿਭਾਈ। ਨਗਰ ਕੀਰਤਨ ਦੌਰਾਨ ਵੱਡੀ ਗਿਣਤੀ ਵਿਚ ਸੰਗਤਾਂ ਨੇ ਸ਼ਮੂਲੀਅਤ ਕਰਦਿਆਂ ਗੁਰੂ ਜਸ ਉਚਾਰਨ ਕਰਦੇ ਹੋਏ ਸ਼ਰਧਾ ਦਾ ਪ੍ਰਗਟਾਵਾ ਕੀਤਾ। ਨਗਰ ਕੀਰਤਨ ਦੇ ਰਸਤੇ ਵਿਚ ਸੰਗਤਾਂ ਨੇ ਵੱਖ-ਵੱਖ ਪਕਵਾਨਾਂ ਦੇ ਲੰਗਰਾਂ ਰਾਹੀਂ ਸੇਵਾ ਕੀਤੀ। ਇਸ ਦੌਰਾਨ ਸਕੂਲੀ ਬੱਚਿਆਂ, ਬੈਂਡ ਪਾਰਟੀਆਂ, ਸ਼ਬਦ ਚੌਂਕੀ ਜਥੇ ਤੇ ਗਤਕਾ ਪਾਰਟੀਆਂ ਨੇ ਪੂਰੇ ਉਤਸ਼ਾਹ ਨਾਲ ਨਗਰ ਕੀਰਤਨ ਵਿਚ ਸ਼ਮੂਲੀਅਤ ਕੀਤੀ। *(ਬਾਕੀ ਪੰਨਾ ੪੭ 'ਤੇ)*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਦੌਰਾਨ ਪ੍ਰਧਾਨ ਚੁਣੇ ਜਾਣ ਉਪਰੰਤ ਮੈਂਬਰ ਸਾਹਿਬਾਨ ਨੂੰ ਸੰਬੋਧਨ ਕਰਦੇ ਹੋਏ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ। (29 ਨਵੰਬਰ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਦੌਰਾਨ ਨਵੇਂ ਚੁਣੇ ਗਏ ਪ੍ਰਧਾਨ, ਅਹੁਦੇਦਾਰ ਤੇ ਅੰਤ੍ਰਿੰਗ ਮੈਂਬਰ ਸਾਹਿਬਾਨ ਸਿੰਘ ਸਾਹਿਬਾਨ ਪਾਸੋਂ ਸਿਰੋਪਾਓ ਦੀ ਬਖਸ਼ਿਸ਼ ਲੈਣ ਉਪਰੰਤ। (29 ਨਵੰਬਰ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਜਾਣ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ੁਕਰਾਨਾ ਕਰਨ ਪੁੱਜੇ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸਮੂਹ ਅਹੁਦੇਦਾਰ ਅਤੇ ਅੰਤ੍ਰਿੰਗ ਮੈਂਬਰ ਸਾਹਿਬਾਨ ਨੂੰ ਸਿਰੋਪਾਓ ਦਿੰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਮੁੱਖ ਗ੍ਰੰਥੀ। (29 ਨਵੰਬਰ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਵੇਂ ਚੁਣੇ ਗਏ ਪ੍ਰਧਾਨ, ਸਮੂਹ ਅਹੁਦੇਦਾਰ ਅਤੇ ਅੰਤ੍ਰਿੰਗ ਮੈਂਬਰ ਸਾਹਿਬਾਨ ਦੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਅੰਦਰ ਯਾਦਗਾਰੀ ਤਸਵੀਰ। (29 ਨਵੰਬਰ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵਜੋਂ ਅਹੁਦਾ ਸੰਭਾਲਦੇ ਹੋਏ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ। (29 ਨਵੰਬਰ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਤੇ ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ ਦਾ ਦਮਦਮੀ ਟਕਸਾਲ (ਮਹਿਤਾ ਚੌਂਕ) ਵਿਖੇ ਪੁੱਜਣ 'ਤੇ ਸਨਮਾਨ ਕਰਦੇ ਹੋਏ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ, ਨਾਲ ਦਿਖਾਈ ਦੇ ਰਹੇ ਹਨ ਭਾਈ ਅਜਾਇਬ ਸਿੰਘ ਅਭਿਆਸੀ ਮੈਂਬਰ ਤੇ ਹੋਰ। (30 ਨਵੰਬਰ)

ਗੁਰਦੁਆਰਾ ਡੇਰਾ ਬਾਬਾ ਬਿਧੀ ਚੰਦ ਜੀ ਸੁਰਸਿੰਘ ਵਿਖੇ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਰਾਮ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ ਤੇ ਹੋਰਾਂ ਨੂੰ ਸਨਮਾਨਿਤ ਕਰਦੇ ਹੋਏ ਬਾਬਾ ਅਵਤਾਰ ਸਿੰਘ। (3 ਦਸੰਬਰ)

ਬਗੀਚੀ ਬੁੱਢਾ ਦਲ ਪਟਿਆਲਾ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਵੇਂ ਚੁਣੇ ਗਏ ਪ੍ਰਧਾਨ ਸ. ਹਰਜਿੰਦਰ ਸਿੰਘ ਧਾਮੀ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ, ਨਾਲ ਹਨ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ ਤੇ ਹੋਰ। (12 ਦਸੰਬਰ)

(1) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 101 ਸਾਲਾ ਸਥਾਪਨਾ ਦਿਵਸ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਵਿਸ਼ਾਲ ਗੁਰਮਤਿ ਸਮਾਗਮ ਦੌਰਾਨ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ। (2-3) ਇਸ ਮੌਕੇ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਅਤੇ ਹਾਜ਼ਰ ਸੰਗਤਾਂ (15 ਨਵੰਬਰ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 101 ਸਾਲਾ ਸਥਾਪਨਾ ਦਿਵਸ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਵਿਸ਼ਾਲ ਗੁਰਮਤਿ ਸਮਾਗਮ ਦੌਰਾਨ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੂੰ ਸਨਮਾਨਿਤ ਕਰਦੇ ਹੋਏ ਬੀਬੀ ਜਗੀਰ ਕੌਰ ਪ੍ਰਧਾਨ ਸ਼੍ਰੋਮਣੀ ਕਮੇਟੀ ਅਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਸਾਬਕਾ ਪ੍ਰਧਾਨ ਸ਼੍ਰੋਮਣੀ ਕਮੇਟੀ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ। (15 ਨਵੰਬਰ)

ਪਾਤਸ਼ਾਹੀ ਨੌਵੀਂ ਗੁਰਦੁਆਰਾ ਥੜ੍ਹਾ ਸਾਹਿਬ ਵਿਖੇ ਸਮਾਣਾ ਫਤਹਿ ਦਿਵਸ ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸਨਮਾਨਤ ਕਰਦੇ ਹੋਏ ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸੁਰਜੀਤ ਸਿੰਘ ਰੱਖੜਾ, ਮੈਂਬਰ ਜਥੇਦਾਰ ਸਤਵਿੰਦਰ ਸਿੰਘ ਟੌਹੜਾ, ਜਥੇਦਾਰ ਕੁਲਦੀਪ ਸਿੰਘ ਨੱਸੂਪੁਰ, ਜਥੇਦਾਰ ਨਿਰਮਲ ਸਿੰਘ ਹਰਿਆਊ, ਬਾਬਾ ਬਲਬੀਰ ਸਿੰਘ ਅਤੇ ਪ੍ਰਮੁੱਖ ਸ਼ਖ਼ਸੀਅਤਾਂ। (11 ਨਵੰਬਰ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਉੱਤਰ ਪ੍ਰਦੇਸ਼ ਦੇ ਨੂਰਪੁਰ ਵਿਖੇ ਗੁਰਮਤਿ ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸਨਮਾਨਿਤ ਕਰਦੇ ਹੋਏ ਪ੍ਰਬੰਧਕ ਤੇ ਹੋਰ। (23 ਨਵੰਬਰ)

ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਧਾਰਮਿਕ ਪ੍ਰੀਖਿਆ ਵਿੱਚੋਂ ਮੈਰਿਟ 'ਚ ਆਏ ਵਿਦਿਆਰਥੀਆਂ ਨੂੰ ਸਨਮਾਨਿਤ ਕਰਨ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ ਅਤੇ ਹੋਰ। (25 ਨਵੰਬਰ)

ਸ਼੍ਰੋਮਣੀ ਕਮੇਟੀ ਦਫ਼ਤਰ ਤੋਂ ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ ਲਈ ਜਥੇ ਦੀ ਰਵਾਨਗੀ ਮੌਕੇ ਜਥੇ ਦੇ ਆਗੂਆਂ ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਬਲਵਿੰਦਰ ਸਿੰਘ ਵੇਈਂਪੂਈਂ, ਬੀਬੀ ਰਵਿੰਦਰ ਕੌਰ ਅਜਰਾਣਾ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਰਵਾਨਾ ਕਰਨ ਸਮੇਂ ਗੁਰੂ ਬਖ਼ਸ਼ਿਸ਼ ਸਿਰੋਪਾਓ ਭੇਟ ਕਰਦੇ ਹੋਏ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਹਰਭਜਨ ਸਿੰਘ ਮਸਾਣਾਂ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ ਅਤੇ ਹੋਰ। (17 ਨਵੰਬਰ)

ਸ਼੍ਰੋਮਣੀ ਕਮੇਟੀ ਦਫਤਰ ਵਿਖੇ ਕੋਰੋਨਾਂ ਜਾਂਚ ਕੈਂਪ ਦੌਰਾਨ ਸੈਂਪਲ ਦਿੰਦੇ ਹੋਏ ਪਾਕਿਸਤਾਨ ਜਾਣ ਵਾਲੇ ਜੱਥੇ ਦੇ ਸ਼ਰਧਾਲੂ। (14 ਨਵੰਬਰ)

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਵਿਖੇ 7 ਕਿਲੋਵਾਟ ਦੇ ਸੂਰਜੀ ਊਰਜਾ ਪਲਾਂਟ ਦਾ ਉਦਘਾਟਨ ਕਰਦੇ ਹੋਏ, ਨਾਲ ਹਨ ਮੈਂਬਰ ਭਾਈ ਮਨਜੀਤ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ ਤੇ ਹੋਰ ਸ਼ਖਸੀਅਤਾਂ। (16 ਨਵੰਬਰ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ 400 ਸਾਲਾ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਭਾਰਤ ਸਰਕਾਰ ਵੱਲੋਂ ਕਰਵਾਏ ਜਾਣ ਵਾਲੇ ਸਮਾਗਮਾਂ ਅਤੇ ਸਥਾਪਤ ਕੀਤੀਆਂ ਜਾਣ ਵਾਲੀਆਂ ਯਾਦਗਾਰਾਂ ਦੇ ਸਬੰਧ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨਾਲ ਭਾਰਤ ਦੇ ਸੱਭਿਆਚਾਰਕ ਵਿਭਾਗ ਦੇ ਸਕੱਤਰ ਸ੍ਰੀ ਗੋਵਿੰਦ ਮੋਹਨ ਮੁਲਾਕਾਤ ਕਰਨ ਸਮੇਂ। (18 ਨਵੰਬਰ)

ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ ਵਿਚ ਸਿੱਖ ਪੰਥ ਦੀਆਂ ਤਿੰਨ ਅਹਿਮ ਸ਼ਖ਼ਸੀਅਤਾਂ ਸ਼੍ਰੋਮਣੀ ਕਮੇਟੀ ਦੇ ਸਾਬਕਾ ਜਨਰਲ ਸਕੱਤਰ ਜਥੇਦਾਰ ਕੁਲਦੀਪ ਸਿੰਘ ਵਡਾਲਾ, ਬਾਬਾ ਦੀਦਾਰ ਸਿੰਘ ਹਰਖੋਵਾਲ ਵਾਲਿਆਂ ਤੇ ਬਾਬਾ ਰਾਮ ਸਿੰਘ ਨਾਨਕਸਰ ਸੀਂਘੜਾ (ਕਰਨਾਲ) ਦੀਆਂ ਤਸਵੀਰਾਂ ਸੁਸ਼ੋਭਿਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਜਨਰਲ ਸਕੱਤਰ ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਤੇ ਹੋਰ। (25 ਨਵੰਬਰ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਰੰਭ ਕੀਤੀ 'ਘਰਿ ਘਰਿ ਅੰਦਰਿ ਧਰਮਸਾਲ' ਲਹਿਰ ਤਹਿਤ ਮਾਲਵਾ ਜੋਨ ਦੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਕਰਵਾਏ ਗਏ ਵਿਸ਼ੇਸ਼ ਗੁਰਮਤਿ ਸਮਾਗਮ ਸਮੇਂ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਪ੍ਰਧਾਨ ਬੀਬੀ ਜਗੀਰ ਕੌਰ। (14 ਨਵੰਬਰ)

ਰਾਜਸਥਾਨ ਦੇ ਲੋੜਵੰਦ ਸਿਕਲੀਗਰ ਸਿੱਖ ਪਰਿਵਾਰਾਂ ਲਈ ਸ੍ਰੀ ਦਰਬਾਰ ਸਾਹਿਬ ਤੋਂ ਰਾਸ਼ਨ ਰਵਾਨਾ ਕਰਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਸੁਖਬੀਰ ਸਿੰਘ ਅਤੇ ਹੋਰ। (12 ਨਵੰਬਰ)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਸਮੇਂ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਕਰਤਾਰਪੁਰ ਸਾਹਿਬ ਵਿਖੇ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਹਾਜ਼ਰ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਨਵਤੇਜ ਸਿੰਘ ਕਾਉਣੀ ਤੇ ਹੋਰ। (19 ਨਵੰਬਰ)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਸਮੇਂ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਕਰਤਾਰਪੁਰ ਸਾਹਿਬ ਵਿਖੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸਨਮਾਨਿਤ ਕਰਦੇ ਹੋਏ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੁਮਾਇੰਦੇ। (19 ਨਵੰਬਰ)

(ਪੰਨਾ ੩੪ ਦਾ ਬਾਕੀ)

ਨਗਰ ਕੀਰਤਨ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਾਮ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਕੱਤਰ ਸਿੰਘ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਨਿਰਵੈਲ ਸਿੰਘ, ਸ. ਸੁਖਬੀਰ ਸਿੰਘ, ਓ.ਐਸ.ਡੀ. ਸ. ਸਤਬੀਰ ਸਿੰਘ ਧਾਮੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਸਾਬਕਾ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ, ਮੈਨੇਜਰ ਸ. ਬਘੇਲ ਸਿੰਘ, ਸ. ਇਕਬਾਲ ਸਿੰਘ ਮੁੱਖੀ, ਸ. ਨਿਸ਼ਾਨ ਸਿੰਘ, ਤੇ ਸ. ਪਲਵਿੰਦਰ ਸਿੰਘ ਚਿੱਟਾ ਸਮੇਤ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।

**ਬੀਬੀ ਜਗੀਰ ਕੌਰ ਨੇ ਸਿੱਖ ਜਗਤ ਨੂੰ ਪ੍ਰਕਾਸ਼ ਪੁਰਬ ਦੀ ਦਿੱਤੀ ਵਧਾਈ-** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਦੀ ਸਿੱਖ ਜਗਤ ਨੂੰ ਵਧਾਈ ਦਿੰਦਿਆਂ ਗੁਰੂ ਸਾਹਿਬ ਦੇ ਉਪਦੇਸ਼ਾਂ 'ਤੇ ਚੱਲਣ ਦੀ ਅਪੀਲ ਕੀਤੀ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਮਾਨਵਤਾ ਨੂੰ ਸੱਚ ਦੇ ਮਾਰਗ 'ਤੇ ਚੱਲਣ ਦਾ ਮਾਰਗ ਦਿਖਾਉਂਦੀ ਹੈ। ਗੁਰੂ ਸਾਹਿਬ ਜੀ ਦਾ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਦਾ ਉਪਦੇਸ਼ ਸਮੁੱਚੀ ਮਾਨਵਤਾ ਨੂੰ ਜੋੜਨ ਵਾਲਾ ਹੈ ਅਤੇ ਉਨ੍ਹਾਂ ਨੇ ਜਾਤਾਂ-ਪਾਤਾਂ ਤੋਂ ਉੱਪਰ ਉੱਠ ਕੇ ਮਨੁੱਖ ਨੂੰ ਇਕ ਅਕਾਲ ਪੁਰਖ ਨਾਲ ਜੁੜਨ ਦਾ ਰਾਹ ਦਿਖਾਇਆ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਔਰਤ ਵਰਗ ਨੂੰ ਵੀ ਵਡਿਆਈ ਬਖ਼ਸ਼ੀ, ਜੋ ਦੁਨੀਆਂ ਦੇ ਧਾਰਮਿਕ ਇਤਿਹਾਸ ਅੰਦਰ ਇਕ ਕ੍ਰਾਂਤੀਕਾਰੀ ਫੈਸਲਾ ਸੀ। ਉਨ੍ਹਾਂ ਗੁਰੂ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਮੌਕੇ ਸੰਗਤ ਨੂੰ ਮੁਬਾਰਕਬਾਦ ਦਿੰਦਿਆਂ ਜਿਥੇ ਗੁਰੂ ਸਾਹਿਬ ਦੇ ਉਪਦੇਸ਼ਾਂ 'ਤੇ ਚੱਲਣ ਦੀ ਅਪੀਲ ਕੀਤੀ, ਉਥੇ ਹੀ ਆਪੋ-ਆਪਣੇ ਘਰਾਂ ਵਿਚ ਦੀਪਮਾਲਾ ਕਰਨ ਦੀ ਪ੍ਰੇਰਣਾ ਕੀਤੀ। ੧੮ ਨਵੰਬਰ

# ਨੌਵੇਂ ਪਾਤਸ਼ਾਹ ਦੇ 400 ਸਾਲਾ ਪ੍ਰਕਾਸ਼ ਪੁਰਬ ਸਬੰਧੀ ਸਮਾਗਮਾਂ ਨੂੰ ਲੈ ਕੇ ਭਾਰਤ ਸਰਕਾਰ ਵੱਲੋਂ ਸ਼੍ਰੋਮਣੀ ਕਮੇਟੀ ਨਾਲ ਰਾਬਤਾ

## ਬੀਬੀ ਜਗੀਰ ਕੌਰ ਨਾਲ ਭਾਰਤ ਦੇ ਸੱਭਿਆਚਾਰਕ ਵਿਭਾਗ ਦੇ ਸਕੱਤਰ ਸ੍ਰੀ ਗੋਵਿੰਦ ਮੋਹਨ ਨੇ ਕੀਤੀ ਮੁਲਾਕਾਤ

ਅੰਮ੍ਰਿਤਸਰ- ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਭਾਰਤ ਸਰਕਾਰ ਵੱਲੋਂ ਕਰਵਾਏ ਜਾਣ ਵਾਲੇ ਸਮਾਗਮਾਂ ਅਤੇ ਸਥਾਪਤ ਕੀਤੀਆਂ ਜਾਣ ਵਾਲੀਆਂ ਯਾਦਗਾਰਾਂ ਦੇ ਸਬੰਧ ਵਿਚ ਅੱਜ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨਾਲ ਭਾਰਤ ਦੇ ਸੱਭਿਆਚਾਰਕ ਵਿਭਾਗ ਦੇ ਸਕੱਤਰ ਸ੍ਰੀ ਗੋਵਿੰਦ ਮੋਹਨ ਨੇ ਮੁਲਾਕਾਤ ਕੀਤੀ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਹੋਈ ਇਸ ਬੈਠਕ ਵਿਚ ਸਿੱਖ ਵਿਦਵਾਨ ਸ. ਸਿਮਰਜੀਤ ਸਿੰਘ ਕੰਗ, ਸ. ਇੰਦਰਪਾਲ ਸਿੰਘ, ਡਾ. ਅਮਰਜੀਤ ਸਿੰਘ, ਡਾ. ਸੁਖਬੀਰ ਸਿੰਘ, ਡਾ. ਜੋਗੇਸ਼ਵਰ ਸਿੰਘ ਸਮੇਤ ਅੰਮ੍ਰਿਤਸਰ ਦੇ ਐਸਡੀਐਮ ਸ੍ਰੀ ਬੈਨਿਤ ਮੌਜੂਦ ਸਨ। ਇਸ ਮੌਕੇ ਸ੍ਰੀ ਗੋਵਿੰਦ ਮੋਹਨ ਨੇ ਭਾਰਤ ਸਰਕਾਰ ਵੱਲੋਂ ੪੦੦ ਸਾਲਾ ਪ੍ਰਕਾਸ਼ ਪੁਰਬ ਸਬੰਧੀ ਨੌਵੇਂ ਪਾਤਸ਼ਾਹ ਜੀ ਨੂੰ ਸਮਰਪਿਤ ਉਲੀਕੀਆਂ ਯੋਜਨਾਵਾਂ ਤੋਂ ਬੀਬੀ ਜਗੀਰ ਕੌਰ ਨੂੰ ਜਾਣੂ ਕਰਵਾਇਆ। ਉਨ੍ਹਾਂ ਕਿਹਾ ਕਿ ਭਾਰਤ ਸਰਕਾਰ ਪ੍ਰਕਾਸ਼ ਪੁਰਬ ਸਤਾਬਦੀ ਨੂੰ ਲੈ ਕੇ ਜੋ ਵੀ ਸਮਾਗਮ ਕਰਨਾ ਚਾਹੁੰਦੀ ਹੈ ਜਾਂ ਯਾਦਗਾਰਾਂ ਬਣਾਉਣੀਆਂ ਚਾਹੁੰਦੀ ਹੈ, ਉਹ ਸ਼੍ਰੋਮਣੀ ਕਮੇਟੀ ਦੇ ਸੁਝਾਅ ਅਨੁਸਾਰ ਹੀ ਕੀਤਾ ਜਾਵੇਗਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਭਾਰਤ ਦੇ ਸੱਭਿਆਚਾਰਕ ਵਿਭਾਗ ਦੇ ਸਕੱਤਰ ਨੂੰ

ਭਰੋਸਾ ਦਿੱਤਾ ਕਿ ਸਰਕਾਰ ਵੱਲੋਂ ਉਲੀਕੇ ਹਰ ਤਰ੍ਹਾਂ ਦੇ ਸਮਾਗਮ ਵਿਚ ਭਰਵਾਂ ਸਹਿਯੋਗ ਦਿੱਤਾ ਜਾਵੇਗਾ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਨੂੰ ਲੈ ਕੇ ਜਲਦ ਹੀ ਇਕ ਕਮੇਟੀ ਸਥਾਪਤ ਕੀਤੀ ਜਾਵੇਗੀ, ਜੋ ਭਾਰਤ ਸਰਕਾਰ ਨਾਲ ਰਾਬਤਾ ਬਣਾਈ ਰੱਖੇਗੀ। ਉਨ੍ਹਾਂ ਕਿਹਾ ਕਿ ਨੌਵੇਂ ਪਾਤਸ਼ਾਹ ਦਾ ਜੀਵਨ ਅਤੇ ਵਿਚਾਰਧਾਰਾ ਵਿਸ਼ਵ ਸ਼ਾਂਤੀ ਨੂੰ ਉਭਾਰਨ ਵਾਲੀ ਅਤੇ ਮਨੁੱਖੀ ਅਧਿਕਾਰਾਂ ਦੀ ਰਖਵਾਲੀ ਵਾਲੀ ਹੈ। ਇਸ ਕਰਕੇ ਭਾਰਤ ਸਰਕਾਰ ਵੱਲੋਂ ਕਰਵਾਏ ਜਾਣ ਵਾਲੇ ਸਮਾਗਮਾਂ ਦਾ ਮੂਲ ਵਿਚਾਰ ਵਿਸ਼ਵ ਸ਼ਾਂਤੀ ਅਤੇ ਮਨੁੱਖੀ ਅਧਿਕਾਰਾਂ 'ਤੇ ਕੇਂਦਰਤ ਹੋਣਾ ਚਾਹੀਦਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਚੰਗੀ ਗੱਲ ਹੈ ਕਿ ਭਾਰਤ ਸਰਕਾਰ ਵੱਲੋਂ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਲੈ ਕੇ ਵੱਡੀਆਂ ਯੋਜਨਾਵਾਂ ਬਣਾਈਆਂ ਜਾ ਰਹੀਆਂ ਹਨ ਅਤੇ ਜੋ ਵੀ ਕਾਰਜ ਕੀਤੇ ਜਾਣਗੇ ਉਸ ਵਿਚ ਸ਼੍ਰੋਮਣੀ ਕਮੇਟੀ ਹਰ ਪੱਧਰ 'ਤੇ ਸਹਿਯੋਗੀ ਬਣੀ ਰਹੇਗੀ।

ਇਸੇ ਦੌਰਾਨ ਭਾਰਤ ਸਰਕਾਰ ਦੇ ਅਧਿਕਾਰੀਆਂ ਦਾ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਸਨਮਾਨ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਅਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਵੀ ਹਾਜ਼ਰ ਸਨ।੧੮ ਨਵੰਬਰ

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਬੀਬੀ ਜਗੀਰ ਕੌਰ ਸਮੇਤ ਸ਼੍ਰੋਮਣੀ ਕਮੇਟੀ ਦਾ 17 ਮੈਂਬਰੀ ਜਥਾ ਸ੍ਰੀ ਕਰਤਾਰਪੁਰ ਸਾਹਿਬ ਨਤਮਸਤਕ

ਡੇਰਾ ਬਾਬਾ ਨਾਨਕ/ਅੰਮ੍ਰਿਤਸਰ- ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਅੱਜ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦੀ ਅਗਵਾਈ ਵਿੱਚ ਸ਼੍ਰੋਮਣੀ ਕਮੇਟੀ ਦਾ ੧੭ ਮੈਂਬਰੀ ਜਥਾ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਕਰਤਾਰਪੁਰ ਸਾਹਿਬ, ਪਾਕਿਸਤਾਨ ਲਈ ਰਵਾਨਾ ਹੋਇਆ, ਜਿਸ ਦਾ ਉੱਥੇ ਪੁੱਜਣ ਉੱਤੇ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਅਮੀਰ ਸਿੰਘ, ਸਾਬਕਾ ਪ੍ਰਧਾਨ ਸ. ਸਤਵੰਤ ਸਿੰਘ, ਸਾਬਕਾ ਪ੍ਰਧਾਨ ਸ. ਤਾਰੂ ਸਿੰਘ ਐੱਮ.ਐੱਨ.ਏ. ਤੇ ਸ. ਰਮੇਸ਼ ਸਿੰਘ ਅਰੋੜਾ ਹੋਰਾਂ ਨੇ ਭਰਵਾਂ ਸਵਾਗਤ ਕੀਤਾ। ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਪੁੱਜ ਕੇ ਬੀਬੀ ਜਗੀਰ ਕੌਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲਾ ਭੇਟ ਕਰਕੇ ਸ਼ਰਧਾ ਪ੍ਰਗਟਾਈ ਅਤੇ ਸਿੱਖ ਜਗਤ ਦੀ ਚੜ੍ਹਦੀ ਕਲਾ ਲਈ ਅਰਦਾਸ ਕੀਤੀ। ਇਸੇ ਦੌਰਾਨ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਪ੍ਰਕਾਸ਼ ਪੁਰਬ ਸਮਾਗਮਾਂ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸੁਰਿੰਦਰ ਸਿੰਘ ਅਤੇ ਭਾਈ ਗੁਰਕੀਰਤ ਸਿੰਘ ਦੇ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ।

ਇਸ ਮੌਕੇ ਸਜੇ ਸਮਾਗਮ ਵਿੱਚ ਬੀਬੀ ਜਗੀਰ ਕੌਰ ਸੰਗਤ ਨੂੰ ਨੇ ਸੰਬੋਧਨ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਦੀ ਵਧਾਈ ਦਿੱਤੀ ਅਤੇ ਗੁਰੂ ਸਾਹਿਬ ਦੇ ਉਪਦੇਸ਼ਾਂ ਉੱਤੇ ਚੱਲਣ ਦੀ ਅਪੀਲ ਕੀਤੀ। ਉਨ੍ਹਾਂ ਐਲਾਨ ਕੀਤਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਰੋਜਾਨਾ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਰਾਗੀ ਜਥੇ ਭੇਜੇ ਜਾਣਗੇ। ਇਸ ਤੋਂ ਇਲਾਵਾ ਮੰਗ ਅਤੇ ਲੋੜ ਅਨੁਸਾਰ ਰਸਦਾਂ ਅਤੇ ਹੋਰ ਲੋੜੀਂਦਾ ਸਮਾਨ ਵੀ ਪੁੱਜਦਾ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਪ੍ਰਤੀਨਿਧ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹਰ ਪੱਧਰ ਉੱਤੇ ਸਹਿਯੋਗ ਕਰੇਗੀ ਅਤੇ ਉਹ ਸਮੇਂ-ਸਮੇਂ ਖੁਦ ਵੀ ਇੱਥੇ ਆਉਂਦੇ ਰਹਿਣਗੇ।

ਬੀਬੀ ਜਗੀਰ ਕੌਰ ਸ੍ਰੀ ਕਰਤਾਰਪੁਰ ਸਾਹਿਬ ਦੀ ਰਵਾਨਗੀ ਤੋਂ ਪਹਿਲਾਂ ਭਾਰਤ-ਪਾਕਿਸਤਾਨ

ਦੀ ਸਰਹੱਦ 'ਤੇ ਸਥਿਤ ਡੇਰਾ ਬਾਬਾ ਨਾਨਕ ਵਿਖੇ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਨਤਮਸਤਕ ਹੋਏ ਜਿੱਥੇ ਉਨ੍ਹਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਇੱਥੇ ਬੀਬੀ ਜਗੀਰ ਕੌਰ ਦਾ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਅਤੇ ਹਲਕਾ ਡੇਰਾ ਬਾਬਾ ਨਾਨਕ ਦੇ ਇੰਚਾਰਜ ਸ. ਰਵੀਕਰਨ ਸਿੰਘ ਕਾਹਲੋਂ, ਗੁਰਦੁਆਰਾ ਯਾਦਗਾਰ ਸ਼ਹੀਦਾਂ, ਅਗਵਾਨ ਦੇ ਮੁੱਖ ਸੇਵਾਦਾਰ ਭਾਈ ਸੁਖਵਿੰਦਰ ਸਿੰਘ ਅਗਵਾਨ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਸਵਾਗਤ ਕੀਤਾ।

ਇਸ ਮੌਕੇ ਬੀਬੀ ਜਗੀਰ ਕੌਰ ਨੇ ਗੱਲਬਾਤ ਕਰਦਿਆਂ ਕਿਹਾ ਕਿ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਸੰਗਤ ਦੀ ਆਸਥਾ ਦਾ ਪੁਲ ਹੈ ਅਤੇ ਹਰ ਸਿੱਖ ਦੇ ਮਨ ਦੀ ਭਾਵਨਾ ਹੈ ਕਿ ਉਹ ਗੁਰੂ ਸਾਹਿਬ ਦੇ ਪਵਿੱਤਰ ਅਸਥਾਨ ਉੱਤੇ ਨਤਮਸਤਕ ਹੋਵੇ। ਉਨ੍ਹਾਂ ਕਿਹਾ ਕਿ ਮੈਨੂੰ ਗੁਰੂ ਸਾਹਿਬ ਦੇ ਪ੍ਰਕਾਸ਼ ਪੁਰਬ ਮੌਕੇ ਸ੍ਰੀ ਕਰਤਾਰਪੁਰ ਸਾਹਿਬ ਜਾਣ ਦਾ ਸੁਭਾਗ ਪ੍ਰਾਪਤ ਹੋਇਆ ਹੈ ਜੋ ਗੁਰੂ ਸਾਹਿਬ ਦੀ ਕਿਰਪਾ ਨਾਲ ਸੰਭਵ ਹੋਇਆ ਹੈ। ਇਸ ਮੌਕੇ ਬੀਬੀ ਜਗੀਰ ਕੌਰ ਨੇ ਭਾਰਤ ਅਤੇ ਪੰਜਾਬ ਦੀ ਸਰਕਾਰ ਉੱਤੇ ਗਿਲਾ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਰਕਾਰ ਦੇ ਸਬੰਧਤ ਅਧਿਕਾਰੀਆਂ ਦੇ ਕਹਿਣ ਅਨੁਸਾਰ ੧੦੧ ਜਥੇ ਦੇ ਮੈਂਬਰਾਂ ਦੀ ਪ੍ਰਵਾਨਗੀ ਮੰਗੀ ਸੀ ਪਰ ਦੁਖ ਦੀ ਗੱਲ ਹੈ ਕਿ ਕੇਵਲ ੨੦ ਨੂੰ ਹੀ ਪ੍ਰਵਾਨਗੀ ਦਿੱਤੀ ਗਈ।

ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਜਥੇ ਵਿੱਚ ਇਨ੍ਹਾਂ ੨੦ ਮੈਂਬਰਾਂ ਬਾਰੇ ਵੀ ਅੱਜ ਸਵੇਰੇ ਹੀ ਸਪਸ਼ਟ ਕੀਤਾ ਗਿਆ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਜੇਕਰ ਸਿੱਖ ਸੰਸਥਾ ਨਾਲ ਅਜਿਹਾ ਵਿਹਾਰ ਕੀਤਾ ਗਿਆ ਹੈ ਤਾਂ ਆਮ ਸੰਗਤਾਂ ਦਾ ਕੀ ਹਾਲ ਹੋਵੇਗਾ। ਉਨ੍ਹਾਂ ਕਿਹਾ ਸ਼੍ਰੋਮਣੀ ਕਮੇਟੀ ਭਾਰਤ ਅੰਦਰ ਇਤਿਹਾਸਕ ਗੁਰਧਾਮਾਂ ਦਾ ਪ੍ਰਬੰਧ ਪੰਥਕ ਭਾਵਨਾ ਨਾਲ ਕਰਦੀ ਹੈ ਪਰ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸ਼ਰਧਾ ਪ੍ਰਗਟਾਉਣ ਲਈ ਸਿੱਖ ਸੰਸਥਾ ਨੂੰ ਨਜ਼ਰਅੰਦਾਜ ਕਰਨਾ ਪੀੜਾ ਦੇਣ ਵਾਲੀ ਕਾਰਵਾਈ ਹੈ। ਉਨ੍ਹਾਂ ਕਿਹਾ ਕਿ ਇਸ ਮੁਕੱਦਸ ਅਸਥਾਨ ਦੀ ਯਾਤਰਾ ਨੂੰ ਲੈ ਕੇ ਕਿਸੇ ਵੀ ਧਿਰ ਨਾਲ ਰਾਜਨੀਤੀ ਨਹੀਂ ਕਰਨੀ ਚਾਹੀਦੀ ਤਾਂ ਸੰਗਤ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਨਾ ਪੁੱਜੇ।

ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸ਼ਰਧਾ ਪ੍ਰਗਟਾਉਣ ਲਈ ਗਏ ਜਥੇ ਵੱਲੋਂ ਲੰਗਰ ਲਈ ਰਸਦਾਂ ਭੇਟ ਕੀਤੀਆਂ ਗਈਆਂ। ਜਥੇ ਵੱਲੋਂ ਗੁਟਕਾ ਸਾਹਿਬ, ਰੁਮਾਲਿਆਂ ਦੇ ਸੈੱਟ, ਸ੍ਰੀ ਦਰਬਾਰ ਸਾਹਿਬ ਦੇ ਮਾਡਲ, ਚੌਰ ਸਾਹਿਬ, ਧਾਰਮਿਕ ਸਾਹਿਤ ਅਤੇ ਸਿਰਪਾਓ ਵੀ ਗੁਰਦੁਆਰਾ ਸਾਹਿਬ ਲਈ ਲਿਜਾਏ ਗਏ।

ਇਸ ਜਥੇ ਵਿੱਚ ਬੀਬੀ ਜਗੀਰ ਕੌਰ ਤੋਂ ਇਲਾਵਾ ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਬੀਬੀ ਕਿਰਨਜੋਤ ਕੌਰ, ਸ. ਸੁਖਵਰਸ਼ ਸਿੰਘ, ਸ. ਨਵਤੇਜ ਸਿੰਘ ਕਉਣੀ, ਬੀਬੀ ਹਰਜਿੰਦਰ ਕੌਰ, ਬੀਬੀ ਗੁਰਮੀਤ ਕੌਰ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਜਥੇਦਾਰ ਗੁਲਜ਼ਾਰ ਸਿੰਘ ਰਣੀਕੇ, ਬੀਬੀ ਕਵਲਜੀਤ ਕੌਰ, ਰਾਗੀ ਭਾਈ ਸੁਰਿੰਦਰ ਸਿੰਘ, ਭਾਈ ਬਲਜਿੰਦਰ ਸਿੰਘ, ਭਾਈ ਨਛੱਤਰ ਸਿੰਘ, ਭਾਈ ਗੁਰਕੀਰਤ ਸਿੰਘ, ਭਾਈ ਜਗਜੀਤ ਸਿੰਘ, ਭਾਈ ਹਰਪ੍ਰੀਤ ਸਿੰਘ ਸ਼ਾਮਲ ਸਨ। ਇਸ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਮੈਂਬਰ ਭਾਈ ਮਨਜੀਤ ਸਿੰਘ ਦੇ ਨਾਵਾਂ ਨੂੰ ਪ੍ਰਵਾਗਨੀ ਨਾ ਮਿਲਣ ਕਰਕੇ ਜਥੇ ਨਾਲ ਨਹੀਂ ਜਾ ਸਕੇ। ਜਥੇ ਦੇ ਤਿੰਨ ਮੈਂਬਰ ਸਰਕਾਰ ਵੱਲੋਂ ਸਮੇਂ ਸਿਰ ਸੂਚਨਾ ਨਾ ਦੇਣ ਕਾਰਨ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਨਤਮਸਤਕ ਹੋਣ ਤੋਂ ਰਹਿ ਗਏ। ਸ਼੍ਰੋਮਣੀ ਕਮੇਟੀ ਦੇ ਸ੍ਰੀ ਕਰਤਾਰਪੁਰ ਸਾਹਿਬ ਨੂੰ ਜਥੇ ਦੀ ਰਵਾਨਗੀ ਮੌਕੇ ਭੁਪਿੰਦਰ ਸਿੰਘ ਭਲਵਾਨ, ਬੀਬੀ ਗੁਰਿੰਦਰ ਕੌਰ ਭੋਲੂਵਾਲ, ਬੀਬੀ ਜੋਗਿੰਦਰ ਕੌਰ ਬਠਿੰਡਾ, ਬੀਬੀ ਗੁਰਪ੍ਰੀਤ ਕੌਰ, ਬੀਬੀ ਜੋਗਿੰਦਰ ਕੌਰ ਧਰਮਕੋਟ, ਓਐਸਡੀ ਡਾ. ਸੁਖਬੀਰ ਸਿੰਘ, ਸ. ਅਮਰੀਕ ਸਿੰਘ ਖਲੀਲਪੁਰ, ਪਰਮੀਤ ਸਿੰਘ ਬੇਦੀ, ਮਨਮੋਹਨ ਸਿੰਘ ਪਖੋਕੇ ਅਤੇ ਹੋਰ ਮੌਜੂਦ ਸਨ। ੧੯ ਨਵੰਬਰ

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਜਾਏ ਅਲੌਕਿਕ ਜਲੌ

## ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਪਾਏ ਭੋਗ

ਅੰਮ੍ਰਿਤਸਰ- ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਅੱਜ ਸੰਸਾਰ ਭਰ ਦੀਆਂ ਸੰਗਤਾਂ ਵੱਲੋਂ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਗੁਰੂ ਸਾਹਿਬ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਅੱਜ ਅਧਿਆਤਮਿਕਤਾ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੱਖਾਂ ਸੰਗਤਾਂ ਵੱਲੋਂ ਨਤਮਸਤਕ ਹੋ ਕੇ ਗੁਰੂ ਸਾਹਿਬ ਪ੍ਰਤੀ ਸ਼ਰਧਾ ਦਾ ਪ੍ਰਗਟਾਵਾ ਕੀਤਾ ਗਿਆ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਜੀ ਵਿਖੇ ਅਲੌਕਿਕ ਜਲੌ ਸਜਾਏ ਗਏ। ਗੁਰੂ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਗੁਰਦੁਆਰਾ ਸਾਹਿਬਾਨਾਂ 'ਤੇ ਦੀਪਮਾਲਾ ਵੀ ਕੀਤੀ ਗਈ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਭਾਈ ਧਰਮਵੀਰ ਸਿੰਘ ਦੇ ਰਾਗੀ ਜਥੇ ਵੱਲੋਂ ਇਲਾਹੀ ਗੁਰਬਾਣੀ ਕੀਰਤਨ ਕੀਤਾ ਗਿਆ। ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਭਾਈ ਸੁਖਵਿੰਦਰ ਸਿੰਘ ਨੇ ਸਰਵਣ ਕਰਵਾਇਆ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਚਾਨਣਾ ਪਾਉਂਦਿਆਂ ਸੰਗਤਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ 'ਤੇ ਚੱਲਣ ਦੀ ਪ੍ਰੇਰਨਾ ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਕੱਤਰ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਗੁਰਨਾਮ ਸਿੰਘ, ਸ. ਗੁਰਚਰਨ ਸਿੰਘ ਕੋਹਾਲਾ, ਸ. ਲਖਬੀਰ ਸਿੰਘ, ਸ. ਮਨਜੀਤ ਸਿੰਘ, ਸ. ਹਰਪਾਲ ਸਿੰਘ, ਮੈਨੇਜਰ ਸ. ਬਘੇਲ ਸਿੰਘ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ ਸਮੇਤ ਸਮੂਹ ਸਟਾਫ਼ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਗਤ ਸੈਣ ਜੀ ਦਾ ਜਨਮ ਦਿਹਾੜਾ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਸਬੰਧ ਵਿਚ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਵਿਖੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਪਾਏ ਗਏ, ਜਿਸ ਉਪਰੰਤ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਜੱਥੇ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ੧੯ ਨਵੰਬਰ

# ਪ੍ਰਧਾਨ ਮੰਤਰੀ ਵੱਲੋਂ ਖੇਤੀ ਕਾਨੂੰਨ ਵਾਪਿਸ ਲੈਣ ਦੇ ਐਲਾਨ ਦਾ ਬੀਬੀ ਜਗੀਰ ਕੌਰ ਨੇ ਕੀਤਾ ਸਵਾਗਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਵੱਲੋਂ ਕਿਸਾਨ ਵਿਰੋਧੀ ਕਾਲੇ ਕਾਨੂੰਨ ਰੱਦ ਕਰਨ ਦੇ ਐਲਾਨ ਦਾ

ਸਵਾਗਤ ਕੀਤਾ ਹੈ। ਉਨ੍ਹਾਂ ਕਿਹਾ ਕਿ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਹੀ ਸੰਭਵ ਹੋਇਆ ਹੈ। ਗੱਲਬਾਤ ਕਰਦਿਆਂ ਬੀਬੀ ਜਗੀਰ ਕੌਰ ਨੇ ਕਿਹਾ ਕਿ ਇਹ ਕਾਨੂੰਨ ਕਿਸਾਨਾਂ ਦੇ ਭਲੇ ਵਿਚ ਨਹੀਂ ਸਨ ਜਿਸ ਲਈ ਇਹਨਾਂ ਦਾ ਰੱਦ ਹੋਣਾ ਜਰੂਰੀ ਸੀ। ਭਾਵੇਂ ਇਹ ਦੇਰ ਨਾਲ ਲਿਆ ਗਿਆ ਫੈਸਲਾ ਹੈ ਪਰ ਫਿਰ ਵੀ ਸਵਾਗਤ ਹੈ। ਬੀਬੀ ਜਗੀਰ ਕੌਰ ਨੇ ਇਹ ਵੀ ਕਿਹਾ ਕਿ ਕਾਨੂੰਨ ਵਾਪਿਸ ਲੈਣ ਨਾਲ ਇਹ ਸਿੱਧ ਹੋ ਗਿਆ ਹੈ ਕਿ ਮੋਦੀ ਸਰਕਾਰ ਨੇ ਗ਼ਲਤ ਫੈਸਲੇ ਤੇ ਅੜੀ ਹੋਈ ਸੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਾਲੇ ਕਾਨੂੰਨਾਂ ਕਾਰਨ ਹੋਏ ਨੁਕਸਾਨ ਦਾ ਜਿਕਰ ਕਰਦਿਆਂ ਕਿਹਾ ਕਿ ਜਿੱਥੇ ਲੰਬੇ ਸੰਘਰਸ਼ ਦੌਰਾਨ ਸੈਂਕੜੇ ਕਿਸਾਨਾਂ ਦੀਆਂ ਮੌਤਾਂ ਹੋਈਆਂ ਓਥੇ ਹੀ ਵੱਡਾ ਮਾਲੀ ਨੁਕਸਾਨ ਵੀ ਝੱਲਣਾ ਪਿਆ। ਇਸ ਤੋਂ ਇਲਾਵਾ ਇਸ ਦਾ ਭਾਈਚਾਰਕ ਸਾਂਝਾਂ ਤੇ ਵੀ ਵੱਡਾ ਅਸਰ ਪਿਆ। ੧੯ ਨਵੰਬਰ

# ਜੋਧਪੁਰ ਜੇਲ੍ਹ 'ਚ ਬੰਦੀ ਸਿੱਖਾਂ ਦੇ ਕੇਸਾਂ ਵਿਚ ਮੱਦਦ ਕਰਨ ਵਾਲੇ ਸ. ਜੋਗਿੰਦਰ ਸਿੰਘ ਦਾ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨ

ਅੰਮ੍ਰਿਤਸਰ- ਜੂਨ ੧੯੮੪ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਤਤਕਾਲੀ ਭਾਰਤੀ ਹਕੂਮਤ ਵੱਲੋਂ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਗ੍ਰਿਫ਼ਤਾਰ ਕਰਕੇ ਜੋਧਪੁਰ ਜੇਲ੍ਹ ਵਿਚ ਲਿਜਾਏ ਗਏ ਸਿੱਖਾਂ ਦੇ ਕੇਸਾਂ ਦੀ ਪੈਰਵਾਈ ਕਰਨ ਲਈ ਸ਼੍ਰੋਮਣੀ ਕਮੇਟੀ ਦਾ ਸਹਿਯੋਗ ਦੇਣ ਵਾਲੇ ਸ. ਜੋਗਿੰਦਰ ਸਿੰਘ ਸਲੂਜਾ ਦਾ ਅੱਜ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨ ਕੀਤਾ ਗਿਆ। ਸ. ਜੋਗਿੰਦਰ ਸਿੰਘ ਨੇ ਉਸ ਸਮੇਂ ਔਖੇ ਹਾਲਾਤਾਂ ਵਿਚ ਵੀ ਸੰਘਰਸ਼ੀ ਸਿੱਖਾਂ ਦੀ ਮੱਦਦ ਲਈ ਹੱਥ ਵਧਾਇਆ ਸੀ।

ਸਨਮਾਨ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ. ਸਤਬੀਰ ਸਿੰਘ ਧਾਮੀ, ਜੋਧਪੁਰ ਜੇਲ੍ਹ ਵਿਚ ਬੰਦੀ ਰਹੇ ਸ. ਜਸਬੀਰ ਸਿੰਘ ਘੁੰਮਣ ਨੇ ਸ. ਜੋਗਿੰਦਰ ਸਿੰਘ ਵੱਲੋਂ ਨਿਭਾਈਆਂ ਨਿਰਸਵਾਰਥ ਸੇਵਾਵਾਂ ਦੀ ਸ਼ਲਾਘਾ ਕੀਤੀ। ਉਨ੍ਹਾਂ ਨੇ ਕਿਹਾ ਕਿ ਸ. ਜੋਗਿੰਦਰ ਸਿੰਘ ਨੇ ਜੋਧਪੁਰ ਜੇਲ੍ਹ ਵਿਚ ਨਜ਼ਰਬੰਦ ਸਿੱਖਾਂ ਦੀਆਂ ਮੁਲਾਕਾਤਾਂ, ਕੇਸਾਂ ਦੀ ਪੈਰਵਾਈ ਲਈ ਜਾਂਦੇ ਵਕੀਲਾਂ ਅਤੇ ਸ਼੍ਰੋਮਣੀ ਕਮੇਟੀ ਦੇ ਨੁਮਾਇੰਦਿਆਂ ਨੂੰ ਹਰ ਪੱਧਰ 'ਤੇ ਸਾਥ ਦਿੱਤਾ। ਜੋਖਮ ਝੱਲ ਕੇ ਸ. ਜੋਗਿੰਦਰ ਸਿੰਘ ਸਲੂਜਾ ਨੇ ਜੋ ਸੇਵਾ ਕੀਤੀ, ਕੌਮ ਨੂੰ ਉਸ 'ਤੇ ਸਦਾ ਮਾਣ ਰਹੇਗਾ। ਉਨ੍ਹਾਂ ਆਖਿਆ ਕਿ ਜੂਨ ੧੯੮੪ ਨੂੰ ਸਿੱਖ ਕੌਮ ਕਦੇ ਨਹੀਂ ਭੁੱਲ ਸਕਦੀ ਅਤੇ ਉਸ ਸਮੇਂ ਸਿੱਖਾਂ ਨਾਲ ਹਕੂਮਤ ਨੇ ਜੋ ਧੱਕਾ ਕੀਤਾ, ਉਹ ਨਾ ਸਹਿਣਯੋਗ ਸੀ। ਸ. ਜੋਗਿੰਦਰ ਸਿੰਘ ਸਲੂਜਾ ਨੇ ਆਪਣੀ ਪ੍ਰਵਾਹ ਨਾ ਕੀਤੇ ਬਿਨਾ ਸੰਘਰਸ਼ੀ ਸਿੱਖਾਂ ਨਾਲ ਖੜ੍ਹਨ ਦਾ ਫੈਸਲਾ ਕਰਕੇ ਗੁਰੂ ਸਾਹਿਬ ਦੇ ਆਦਰਸ਼ਾਂ ਦੀ ਪਾਲਣਾ ਕੀਤੀ। ਇਸ ਲਈ ਕੌਮ ਇਨ੍ਹਾਂ ਦੀ ਸਦਾ ਰਿਣੀ ਰਹੇਗੀ।

ਇਸ ਮੌਕੇ ਸ. ਜੋਗਿੰਦਰ ਸਿੰਘ ਸਲੂਜਾ ਨੇ ਕਿਹਾ ਕਿ ਜਦੋਂ ਮੈਂ ਨਜ਼ਰਬੰਦ ਸਿੱਖਾਂ ਦੀ ਮੱਦਦ ਦਾ ਫੈਸਲਾ ਕੀਤਾ ਤਾਂ ਗੁਰਦੁਆਰਾ ਸਿੰਘ ਸਭਾ ਜਿਸ ਦਾ ਮੈਂ ਜਨਰਲ ਸਕੱਤਰ ਸੀ, ਨੇ ਸਹਿਯੋਗ ਦੇਣ ਤੋਂ ਮਨ੍ਹਾ ਕਰ ਦਿੱਤਾ। ਪਰ ਗੁਰੂ ਸਾਹਿਬ ਦੇ ਅਸ਼ੀਰਵਾਦ ਨਾਲ ਮੈਂ ਇਕੱਲਿਆਂ ਹੀ ਇਸ ਸੇਵਾ ਨੂੰ ਚੁਣਿਆ ਅਤੇ ਕਾਮਯਾਬੀ ਹਾਸਲ ਕੀਤੀ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨ ਦੇਣ ਲਈ ਧੰਨਵਾਦ ਵੀ ਕੀਤਾ।

ਇਸ ਮੌਕੇ ਸ. ਜੋਗਿੰਦਰ ਸਿੰਘ ਸਲੂਜਾ ਦੇ ਪਰਿਵਾਰਕ ਮੈਂਬਰਾਂ ਨੂੰ ਵੀ ਸ਼੍ਰੋਮਣੀ ਕਮੇਟੀ ਨੇ ਸਨਮਾਨ ਦਿੱਤਾ। ਇਸ ਦੌਰਾਨ ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਮੈਂਬਰ ਸ. ਹਰਪਾਲ ਸਿੰਘ ਜੱਲ੍ਹਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਕੱਤਰ ਸਿੰਘ,

ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਮੀਤ ਸਿੰਘ ਬੁੱਟਰ, ਸ. ਨਿਰਵੈਲ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਸੁਖਬੀਰ ਸਿੰਘ ਵਾਹਲਾ, ਸ. ਅਮੋਲਕ ਸਿੰਘ ਆਦਿ ਮੌਜੂਦ ਸਨ। ੨੦ ਨਵੰਬਰ

# ਸ਼੍ਰੋਮਣੀ ਕਮੇਟੀ ਦਾ 5 ਮੈਂਬਰੀ ਜਥਾ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਹੋਇਆ ਨਤਮਸਤਕ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਕ ਪੰਜ ਮੈਂਬਰੀ ਜਥਾ ਅੱਜ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਕਰਤਾਰਪੁਰ ਸਾਹਿਬ (ਪਾਕਿਸਤਾਨ) ਵਿਖੇ ਨਤਮਸਤਕ ਹੋਇਆ। ਜਿਕਰਯੋਗ ਹੈ ਕਿ ਸ਼੍ਰੋਮਣੀ ਕਮੇਟੀ ਨੇ ੧੯ ਨਵੰਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਮਨਾਉਣ ਲਈ ੧੦੧ ਸ਼ਰਧਾਲੂਆਂ ਦੇ ਜਥੇ ਲਈ ਪ੍ਰਵਾਨਗੀ ਮੰਗੀ ਸੀ, ਜਿਸ ਵਿਚੋਂ ਕੱਲ ੨੦ ਮੈਂਬਰਾਂ ਨੂੰ ਸ੍ਰੀ ਕਰਤਾਰਪੁਰ ਸਾਹਿਬ ਜਾਣ ਦੀ ਪ੍ਰਵਾਨਗੀ ਮਿਲੀ ਸੀ, ਜਿਸ ਤਹਿਤ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦੀ ਅਗਵਾਈ ਵਿਚ ੧੭ ਮੈਂਬਰੀ ਜਥਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਮਨਾਉਣ ਲਈ ਸ੍ਰੀ ਕਰਤਾਰਪੁਰ ਸਾਹਿਬ ਗਿਆ ਸੀ। ਪ੍ਰਵਾਨਗੀ ਲੇਟ ਮਿਲਣ ਕਰਕੇ ਕੱਲ ਤਿੰਨ ਮੈਂਬਰ ਨਹੀਂ ਜਾ ਸਕੇ ਸਨ। ਸਰਕਾਰੀ ਅਧਿਕਾਰੀਆਂ ਵੱਲੋਂ ਅੱਜ ਬਾਕੀ ੧੦੧ ਮੈਬਰਾਂ ਵਿਚੋਂ ੧੩ ਸ਼ਰਧਾਲੂਆਂ ਨੂੰ ਪ੍ਰਵਾਨਗੀ ਦਿੱਤੀ ਗਈ ਜਿਸ ਦੀ ਜਾਣਕਾਰੀ ਦੇਰ ਨਾਲ ਮਿਲਣ ਕਰਕੇ ਅੱਜ ਵੀ ਕੇਵਲ ੫ ਮੈਂਬਰ ਹੀ ਦਰਸ਼ਨਾਂ ਲਈ ਜਾ ਸਕੇ। ਅੱਜ ਗਏ ਜਥੇ ਵਿਚ ਸ਼੍ਰੋਮਣੀ ਕਮੇਟੀ ਮੈਂਬਰ ਸ. ਸਤਪਾਲ ਸਿੰਘ ਤਲਵੰਡੀ ਭਾਈ, ਗੁਰਮੀਤ ਸਿੰਘ ਬੂਹ, ਭਾਈ ਅਜਾਇਬ ਸਿੰਘ ਅਭਿਆਸੀ, ਬੀਬੀ ਗੁਰਿੰਦਰ ਕੌਰ ਭੋਲੂਵਾਲਾ ਅਤੇ ਗੁਰਦੁਆਰਾ ਯਾਦਗਾਰ ਸ਼ਹੀਦਾਂ, ਅਗਵਾਨ ਦੇ ਮੁੱਖ ਸੇਵਾਦਾਰ ਬਾਬਾ ਸੁਖਵਿੰਦਰ ਸਿੰਘ ਅਗਵਾਨ ਸ਼ਾਮਲ ਸਨ। ੨੦ ਨਵੰਬਰ

# ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕੰਗਣਾ ਰਣੌਤ ਦੀ ਗ੍ਰਿਫ਼ਤਾਰੀ ਦੀ ਕੀਤੀ ਮੰਗ

## ਕੰਗਣਾ ਬੌਧਿਕ ਤੌਰ 'ਤੇ ਕੰਗਾਲ, ਤਾਂ ਹੀ ਕਰ ਰਹੀ ਸਿੱਖਾਂ ਵਿਰੁੱਧ ਟਿੱਪਣੀਆਂ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕੰਗਣਾ ਰਣੌਤ ਵੱਲੋਂ ਸਿੱਖਾਂ ਵਿਰੁੱਧ ਨਫ਼ਰਤ ਭਰੀਆਂ ਟਿੱਪਣੀਆਂ ਦੀ ਸਖ਼ਤ ਨਿਖੇਧੀ ਕਰਦਿਆਂ ਉਸ ਦੀ ਗ੍ਰਿਫ਼ਤਾਰੀ ਦੀ ਮੰਗ ਕੀਤੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਕੰਗਣਾ ਰਣੌਤ ਜਾਣਬੁੱਝ ਕੇ ਸਿੱਖਾਂ ਪ੍ਰਤੀ ਜ਼ਹਿਰ ਭਰੀਆਂ ਪੋਸਟਾਂ ਪਾ ਰਹੀ ਹੈ, ਜਿਸ ਦੇ ਨਤੀਜੇ ਘਾਤਕ ਹੋ ਸਕਦੇ ਹਨ। ਕੰਗਣਾ ਵੱਲੋਂ ਕਿਸਾਨ ਵਿਰੋਧੀ ਕਾਨੂੰਨਾਂ ਨੂੰ ਵਾਪਸ ਲੈਣ ਦੀ ਨਿੰਦਾ ਕਰਕੇ ਸਿੱਖਾਂ ਨੂੰ ਅੱਤਵਾਦੀ ਕਹਿਣਾ ਅਤੇ ੧੯੮੪ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲੋਂ ਸਿੱਖਾਂ ਖ਼ਿਲਾਫ਼ ਕੀਤੀ ਮੰਦਭਾਗੀ ਕਾਰਵਾਈ ਦੀ ਤਰਫਦਾਰੀ ਕਰਨੀ ਉਸ ਦੀ ਬਿਮਾਰ ਮਾਨਸਿਕਤਾ ਦਾ ਪ੍ਰਗਟਾਵਾ ਹੈ। ਬੀਬੀ ਜਗੀਰ ਕੌਰ ਨੇ ਆਖਿਆ ਕਿ ਕੰਗਣਾ ਨੇ ਸ਼ਾਇਦ ਸਿੱਖਾਂ ਦਾ ਇਤਿਹਾਸ ਨਹੀਂ ਪੜ੍ਹਿਆ, ਜੇਕਰ ਪੜ੍ਹਿਆ ਹੁੰਦਾ ਤਾਂ ਉਸ ਨੂੰ ਇਸ ਗੱਲ ਦੀ ਸਮਝ ਹੁੰਦੀ ਕਿ ਇਨ੍ਹਾਂ ਸਿੱਖਾਂ ਦੀ ਬਦੌਲਤ ਹੀ ਦੇਸ਼ ਅਜ਼ਾਦੀ ਦਾ ਨਿੱਘ ਮਾਣ ਰਿਹਾ ਹੈ। ਦੇਸ਼ ਦੀ ਅਜ਼ਾਦੀ ਲਈ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਸਿੱਖਾਂ ਨੇ ਹੀ ਦਿੱਤੀਆਂ ਹਨ। ਕੰਗਣਾ ਨੂੰ ਆਪਣੀ ਬੌਧਿਕ

ਕੰਗਾਲੀ ਦੀ ਪੇਸ਼ਕਾਰੀ ਕਰਕੇ ਦੇਸ਼ ਦੇ ਹਾਲਾਤਾਂ ਨੂੰ ਖਰਾਬ ਨਹੀਂ ਕਰਨਾ ਚਾਹੀਦਾ।

ਬੀਬੀ ਜਗੀਰ ਕੌਰ ਨੇ ਕਿਹਾ ਕਿ ਇਸ ਅਦਾਕਾਰਾ ਨੂੰ ਤੁਰੰਤ ਗ੍ਰਿਫ਼ਤਾਰ ਕੀਤਾ ਜਾਵੇ ਅਤੇ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦੀਆਂ ਧਾਰਾਵਾਂ ਤਹਿਤ ਮਾਮਲਾ ਦਰਜ ਕਰਕੇ ਕਾਰਵਾਈ ਹੋਵੇ। ਉਨ੍ਹਾਂ ਕਿਹਾ ਕਿ ਕੰਗਣਾ ਵਿਰੁੱਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਾਰਵਾਈ ਆਰੰਭੀ ਗਈ ਹੈ, ਜਿਸ ਦਾ ਸ਼੍ਰੋਮਣੀ ਕਮੇਟੀ ਹਰ ਪੱਧਰ 'ਤੇ ਸਹਿਯੋਗ ਕਰੇਗੀ। ੨੨ ਨਵੰਬਰ

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਉੱਤਰ ਪ੍ਰਦੇਸ਼ ਦੇ ਨੂਰਪੁਰ ਵਿਖੇ ਗੁਰਮਤਿ ਸਮਾਗਮ

## ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਐਡਵੋਕੇਟ ਭਗਵੰਤ ਸਿੰਘ ਸਿਆਲਕਾ ਸਮੇਤ ਪ੍ਰਮੁੱਖ ਸ਼ਖਸ਼ੀਅਤਾਂ ਨੇ ਭਰੀ ਹਾਜ਼ਰੀ

ਅੰਮ੍ਰਿਤਸਰ- ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਉੱਤਰ ਪ੍ਰਦੇਸ਼ ਦੀਆਂ ਸੰਗਤਾਂ ਦੇ ਸਹਿਯੋਗ ਨਾਲ ਜ਼ਿਲ੍ਹਾ ਬਿਜਨੌਰ ਦੇ ਕਸਬਾ ਨੂਰਪੁਰ ਵਿਖੇ ਵਿਸ਼ੇਸ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਸਮੇਤ ਅਹਿਮ ਸ਼ਖਸੀਅਤਾਂ ਨੇ ਵਿਸ਼ੇਸ ਤੌਰ ਤੇ ਪਹੁੰਚ ਕੇ ਹਾਜ਼ਰੀ ਭਰੀ।

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਨੂਰਪੁਰ ਵੱਲੋਂ ਖਾਲਸਾ ਇੰਟਰ ਕਾਲਜ ਨੂਰਪੁਰ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਮੌਕੇ ਸੰਬੋਧਨ ਕਰਦਿਆ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਐਲਾਨ ਕੀਤਾ ਕਿ ਉੱਤਰ ਪ੍ਰਦੇਸ ਅੰਦਰ ਸਿੱਖੀ ਪ੍ਰਚਾਰ ਲਹਿਰ ਨੂੰ ਹੋਰ ਪ੍ਰਚੰਡ ਕਰਨ ਲਈ ਉਚੇਚੇ ਯਤਨ ਕੀਤੇ ਜਾਣਗੇ। ਇਸ ਤਹਿਤ ਯੂ. ਪੀ. ਸਿੱਖ ਮਿਸ਼ਨ ਹਾਪੁੜ ਵਿਖੇ ਹੋਰ ਪ੍ਰਚਾਰਕ ਤੇ ਢਾਡੀ ਕਵੀਸ਼ਰ ਜਥੇ ਭੇਜ ਕੇ ਇਸ ਦਾ ਵਿਸਥਾਰ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਦੀ ਵੀਚਾਰਧਾਰਾ ਨੂੰ ਨੌਜਾਨ ਪੀੜੀ ਵਿਚ ਪ੍ਰਚਾਰਨ ਦੀ ਵੱਡੀ ਲੋੜ ਹੈ, ਕਿਉਂਕਿ ਭਵਿੱਖ ਦੀ ਪੀੜ੍ਹੀ ਦੇ ਜਿੰਮੇ ਕੌਮ ਦੀਆਂ ਵੱਡੀਆਂ ਜਿੰਮੇਵਾਰੀਆਂ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਪਹਿਲਾਂ ਹੀ ਉੱਤਰ ਪ੍ਰਦੇਸ਼ ਅੰਦਰ ਸਿੱਖ ਮਿਸ਼ਨ ਰਾਹੀਂ ਧਰਮ ਦੇ ਪ੍ਰਚਾਰ ਪ੍ਰਸਾਰ ਦੇ ਕਾਰਜ਼ ਕਰ ਰਹੀ ਹੈ। ਜਿਸ ਨੂੰ ਹੋਰ ਤੇਜ ਕਰਦਿਆਂ ਘਰਿ ਘਰਿ ਅੰਦਰਿ ਧਰਮਸਾਲ ਲਹਿਰ ਤਹਿਤ ਵੱਖ-ਵੱਖ ਸ਼ਹਿਰਾਂ ਵਿਚ ਗੁਰਮਤਿ ਸਮਾਗਮ ਕਰਵਾਏ ਜਾਣਗੇ। ਜਿਸ ਤਹਿਤ ਅੰਮ੍ਰਿਤ ਸੰਚਾਰ ਸਮਾਗਮ ਵੀ ਹੋਣਗੇ ਤੇ ਵੱਡੀ ਪੱਧਰ ਤੇ ਧਾਰਮਿਕ ਲਿਟਰੇਚਰ ਵੀ ਵੰਡਿਆਂ ਜਾਵੇਗਾ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਸੰਗਤਾਂ ਨਾਲ ਵੀਚਾਰ ਸਾਂਝੇ ਕਰਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਜਾ ਰਹੇ ਕਾਰਜਾਂ ਤੋਂ ਸੰਗਤਾਂ ਨੂੰ ਜਾਣੂ ਕਰਵਾਇਆ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਿੱਖੀ ਦੇ ਪ੍ਰਚਾਰ ਲਈ ਸਿਰਤੋੜ ਯਤਨ ਕੀਤੇ ਜਾ ਰਹੇ ਹਨ ਅਤੇ ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਲਹਿਰ ਦਾ ਹਰ ਸਿੱਖ ਨੂੰ ਸਹਿਯੋਗੀ ਬਨਣਾ ਚਾਹੀਦਾ ਹੈ। ਸਮਾਗਮ ਦੌਰਾਨ ਸਥਾਨਕ ਸੰਗਤਾਂ ਵੱਲੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਗੁਰਮਤਿ ਸਮਾਗਮ ਵਿਚ ਇਲਾਕੇ ਦੀਆਂ ਸਮੂਹ ਸਿੰਘ ਸਭਾਵਾਂ, ਸਭਾ ਸੁਸਾਇਟੀਆਂ, ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਤੇ ਪੰਥਕ

ਜਥੇਬੰਦੀਆਂ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਨੇ ਸ਼ਮੂਲੀਅਤ ਕੀਤੀ। ਸਿੱਖ ਮਿਸ਼ਨ ਯੂ. ਪੀ. ਹਾਪੁੜ ਦੇ ਇੰਚਾਰਜ ਭਾਈ ਬ੍ਰਿਜਪਾਲ ਸਿੰਘ ਦੀ ਅਗਵਾਈ ਹੇਠ ਪ੍ਰਚਾਰਕ ਜਥਿਆਂ ਨੇ ਪ੍ਰੋਗਰਾਮ ਦੀ ਸਫਲਤਾ ਲਈ ਸੰਗਤਾਂ ਨੂੰ ਪ੍ਰੇਰਨਾ ਕੀਤੀ।

ਇਸ ਮੌਕੇ ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਇੰਚਾਰਜ ਸ. ਬ੍ਰਿਜਪਾਲ ਸਿੰਘ, ਸ. ਸੁਰਿੰਦਰ ਸਿੰਘ ਸਮਾਨਾ ਇੰਚਾਰਜ ਦਿੱਲੀ ਮਿਸ਼ਨ, ਪ੍ਰਚਾਰਕ ਭਾਈ ਕਰਮ ਸਿੰਘ, ਸ. ਰਜਿੰਦਰ ਸਿੰਘ ਪ੍ਰਿੰਸ਼, ਸ. ਹਰਭਜਨ ਸਿੰਘ, ਸ. ਗੁਰਨਾਮ ਸਿੰਘ, ਸ. ਸੰਜੂ ਸਿੰਘ, ਸ. ਵਰਿੰਦਰ ਸਿੰਘ, ਸ. ਕਰਮਜੀਤ ਸਿੰਘ ਨੂਰ, ਸ. ਦਰਸ਼ਨ ਸਿੰਘ, ਸ. ਬ੍ਰਹਮਜੋਤ ਸਿੰਘ, ਸ. ਰਾਵਿੰਦਰ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜਰ ਸਨ। ੨੩ ਨਵੰਬਰ

# ਕੇਂਦਰੀ ਸਿੱਖ ਅਜਾਇਬ ਘਰ ਵਿਚ ਤਿੰਨ ਸਿੱਖ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਸਥਾਪਤ

## ਜਥੇਦਾਰ ਕੁਲਦੀਪ ਸਿੰਘ ਵਡਾਲਾ, ਬਾਬਾ ਰਾਮ ਸਿੰਘ ਤੇ ਬਾਬਾ ਦੀਦਾਰ ਸਿੰਘ ਹਰਖੋਵਾਲ ਨੇ ਨਿਭਾਈਆਂ ਵੱਡੀਆਂ ਪੰਥਕ ਸੇਵਾਵਾਂ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ ਵਿਚ ਅੱਜ ਸਿੱਖ ਪੰਥ ਦੀਆਂ ਤਿੰਨ ਅਹਿਮ ਸ਼ਖ਼ਸੀਅਤਾਂ ਸ਼੍ਰੋਮਣੀ ਕਮੇਟੀ ਦੇ ਸਾਬਕਾ ਜਨਰਲ ਸਕੱਤਰ ਜਥੇਦਾਰ ਕੁਲਦੀਪ ਸਿੰਘ ਵਡਾਲਾ, ਬਾਬਾ ਰਾਮ ਸਿੰਘ ਨਾਨਕਸਰ ਸੀਂਘੜਾ (ਕਰਨਾਲ) ਅਤੇ ਬਾਬਾ ਦੀਦਾਰ ਸਿੰਘ ਹਰਖੋਵਾਲ ਵਾਲਿਆਂ ਦੀਆਂ ਤਸਵੀਰਾਂ ਸੁਸ਼ੋਭਿਤ ਕੀਤੀਆਂ ਗਈਆਂ। ਅਰਦਾਸ ਉਪਰੰਤ ਤਸਵੀਰਾਂ ਤੋਂ ਪਰਦਾ ਹਟਾਉਣ ਦੀ ਰਸਮ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਪ੍ਰਮੁੱਖ ਸ਼ਖ਼ਸੀਅਤਾਂ ਦੀ ਮੌਜੂਦਗੀ ਵਿਚ ਨਿਭਾਈ।

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਕੇਂਦਰੀ ਸਿੱਖ ਅਜਾਇਬ ਘਰ ਸਿੱਖ ਕੌਮ ਦਾ ਜਿਉਂਦਾ ਜਾਗਦਾ ਇਤਿਹਾਸ ਸਮੋਈ ਬੈਠਾ ਹੈ ਅਤੇ ਇਥੇ ਉਨ੍ਹਾਂ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਨੇ ਪੰਥ ਲਈ ਵੱਡੀਆਂ ਸੇਵਾਵਾਂ ਦਿੱਤੀਆਂ ਹੋਣ। ਉਨ੍ਹਾਂ ਕਿਹਾ ਕਿ ਅਜਿਹੀਆਂ ਸ਼ਖ਼ਸੀਅਤਾਂ ਵਿਚ ਹੀ ਜਥੇਦਾਰ ਕੁਲਦੀਪ ਸਿੰਘ ਵਡਾਲਾ, ਬਾਬਾ ਰਾਮ ਸਿੰਘ ਅਤੇ ਬਾਬਾ ਦੀਦਾਰ ਸਿੰਘ ਹਰਖੋਵਾਲ ਵਾਲੇ ਸ਼ਾਮਲ ਹਨ। ਉਨ੍ਹਾਂ ਕਿਹਾ ਕਿ ਇਨ੍ਹਾਂ ਤਿੰਨਾਂ ਸ਼ਖ਼ਸੀਅਤਾਂ ਨੇ ਹੀ ਵਿਸ਼ੇਸ਼ ਪੰਥਕ ਸੇਵਾਵਾਂ ਨਿਭਾਈਆਂ ਹਨ। ਜਥੇਦਾਰ ਕੁਲਦੀਪ ਸਿੰਘ ਵਡਾਲਾ ਜਿਥੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਰਹੇ, ਉਥੇ ਹੀ ਉਹ ਸ੍ਰੀ ਕਰਤਾਰਪੁਰ ਸਾਹਿਬ ਪਾਕਿਸਤਾਨ ਦੇ ਲਾਂਘੇ ਲਈ ੧੮ ਸਾਲ ਯਤਨਸ਼ੀਲ ਰਹੇ। ਇਸੇ ਤਰ੍ਹਾਂ ਬਾਬਾ ਰਾਮ ਸਿੰਘ ਨਾਨਕਸਰ ਅਤੇ ਬਾਬਾ ਦੀਦਾਰ ਸਿੰਘ ਹਰਖੋਵਾਲ ਵਾਲੇ ਸਿੱਖੀ ਨੂੰ ਪ੍ਰਣਾਏ ਹੋਏ ਮਹਾਂਪੁਰਖ ਸਨ। ਸਹਿਜ, ਸੰਜਮ ਦੇ ਧਾਰਨੀ ਇਨ੍ਹਾਂ ਮਹਾਂਪੁਰਖਾਂ ਨੇ ਜਿਥੇ ਨਾਮ ਸਿਮਰਨ ਦੁਆਰਾ ਆਪਣਾ ਜੀਵਨ ਸਫ਼ਲ ਕੀਤਾ, ਉਥੇ ਹੀ ਸੰਗਤਾਂ ਨੂੰ ਵੀ ਉੱਤਮ ਜੀਵਨ ਜਿਊਣ ਲਈ ਗੁਰਬਾਣੀ ਨਾਲ ਜੁੜਨ ਲਈ ਪ੍ਰੇਰਿਤ ਕੀਤਾ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਕਮੇਟੀ ਵੱਲੋਂ ਇਨ੍ਹਾਂ ਤਿੰਨਾਂ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਸਥਾਪਿਤ ਕਰਨ ਦੇ ਫੈਸਲੇ ਦੀ ਸ਼ਲਾਘਾ ਕੀਤੀ ਅਤੇ ਕੌਮ ਨੂੰ ਅਜਿਹੀਆਂ ਸ਼ਖ਼ਸੀਅਤਾਂ ਦੇ ਜੀਵਨ ਤੋਂ ਪ੍ਰੇਰਣਾ ਪ੍ਰਾਪਤ ਕਰਨ ਲਈ ਕਿਹਾ। ਉਨ੍ਹਾਂ ਕਿਹਾ ਕਿ ਕੇਂਦਰੀ ਸਿੱਖ ਅਜਾਇਬ ਘਰ ਵਿਚ ਕਿਸੇ ਦੀ ਤਸਵੀਰ ਸੁਸ਼ੋਭਿਤ

ਹੋਣਾ ਵੱਡਾ ਕੌਮੀ ਸਨਮਾਨ ਹੈ। ਇਸ ਮੌਕੇ ਤਿੰਨਾਂ ਸ਼ਖ਼ਸੀਅਤਾਂ ਨਾਲ ਸਬੰਧਤ ਪੁੱਜੀਆਂ ਸ਼ਖ਼ਸੀਅਤਾਂ ਨੂੰ ਸਿਰੋਪਾਓ ਦਿੱਤੇ ਗਏ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਜਥੇਦਾਰ ਕੁਲਦੀਪ ਸਿੰਘ ਵਡਾਲਾ ਦੇ ਸਪੁੱਤਰ ਸ. ਗੁਰਪ੍ਰਤਾਪ ਸਿੰਘ ਵਿਧਾਇਕ, ਸ. ਹਰਭਜਨ ਸਿੰਘ ਮਸਾਣਾਂ, ਸ. ਕੁਲਵੰਤ ਸਿੰਘ ਮੰਨਣ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਰਣਜੀਤ ਸਿੰਘ ਕਾਹਲੋਂ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲੇ, ਬਾਬਾ ਜੋਗਾ ਸਿੰਘ ਕਰਨਾਲ, ਬਾਬਾ ਅਮਰਜੀਤ ਸਿੰਘ, ਸ. ਆਗਿਆਕਾਰ ਸਿੰਘ ਵਡਾਲਾ, ਸ. ਚਰਨਜੀਤ ਸਿੰਘ ਸ਼ੇਰਗਿੱਲ, ਸ. ਅਰਵਿੰਦਰ ਸਿੰਘ ਬੈਂਸ, ਬਾਬਾ ਪ੍ਰਿਤਪਾਲ ਸਿੰਘ ਹੁਸ਼ਿਆਰਪੁਰ, ਬਾਬਾ ਕਸ਼ਮੀਰ ਸਿੰਘ, ਬਾਬਾ ਰਣਜੀਤ ਸਿੰਘ, ਬਾਬਾ ਸਰਬਜੀਤ ਸਿੰਘ ਸੀਂਘੜਾ, ਬਾਬਾ ਕਾਨ੍ਹ ਸਿੰਘ ਗੋਨੇਆਣਾ, ਬਾਬਾ ਘਾਲਾ ਸਿੰਘ ਨਾਨਕਸਰ ਕਲੇਰਾਂ, ਬਾਬਾ ਭਗਵਾਨ ਸਿੰਘ, ਬਾਬਾ ਕਰਮਜੀਤ ਸਿੰਘ, ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਕੱਤਰ ਸਿੰਘ, ਡਾ. ਸੁਖਬੀਰ ਸਿੰਘ, ਸ. ਕੰਵਰਚੜ੍ਹਤ ਸਿੰਘ ਗਿੱਲ, ਸ. ਦਿਲਰਾਜ ਸਿੰਘ ਗਿੱਲ, ਬੀਬੀ ਤੇਜਿੰਦਰ ਕੌਰ, ਬੀਬੀ ਜਗਜੀਤ ਕੌਰ ਆਦਿ ਮੌਜੂਦ ਸਨ। ੨੫ ਨਵੰਬਰ

# ਧਾਰਮਿਕ ਪ੍ਰੀਖਿਆ ਵਿੱਚੋਂ ਮੈਰਿਟ 'ਚ ਆਏ ਵਿਦਿਆਰਥੀਆਂ ਦਾ ਬੀਬੀ ਜਗੀਰ ਕੌਰ ਨੇ ਕੀਤਾ ਸਨਮਾਨ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਫ਼ਰਵਰੀ ੨੦੨੧ 'ਚ ਲਈ ਗਈ ਧਾਰਮਿਕ ਪ੍ਰੀਖਿਆ ਦੇ ਮੈਰਿਟ ਵਿਚ ਆਏ ੨੦ ਵਿਦਿਆਰਥੀਆਂ ਨੂੰ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਵਿਸ਼ੇਸ਼ ਇਨਾਮੀ ਰਾਸ਼ੀ ਅਤੇ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ਉਨ੍ਹਾਂ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਦੇ ਤਿੰਨ ਅਵੱਲ ਆਏ ਸਿਖਿਆਰਥੀਆਂ ਨੂੰ ਵੀ ਵਿਸ਼ੇਸ਼ ਰਾਸ਼ੀ ਨਾਲ ਸਨਮਾਨਿਤ ਕੀਤਾ। ਬੀਬੀ ਜਗੀਰ ਕੌਰ ਨੇ ਪਹਿਲੇ ਸਥਾਨ ਵਾਲਿਆਂ ਨੂੰ ੫੧੦੦, ਦੂਸਰੇ ਸਥਾਨ 'ਤੇ ਆਉਣ ਵਾਲਿਆਂ ਨੂੰ ੪੧੦੦ ਅਤੇ ਤੀਜੇ ਸਥਾਨ ਲਈ ੩੧੦੦ ਰੁਪਏ ਦੀ ਰਾਸ਼ੀ ਦੇ ਚੈੱਕ ਦਿੱਤੇ। ਇਸੇ ਦੌਰਾਨ ਉਨ੍ਹਾਂ ਧਾਰਮਿਕ ਅਧਿਆਪਕਾਂ ਅਤੇ ਸਕੂਲ ਮੁਖੀਆਂ ਨੂੰ ਵੀ ਸਨਮਾਨਿਤ ਕੀਤਾ।

ਇਸ ਮੌਕੇ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਅਰਸੇ ਤੋਂ ਸ਼੍ਰੋਮਣੀ ਕਮੇਟੀ ਵੱਲੋਂ ਲਈ ਜਾਂਦੀ ਧਾਰਮਿਕ ਪ੍ਰੀਖਿਆ ਸਕੂਲਾਂ/ਕਾਲਜਾਂ ਦੇ ਵਿਦਿਆਰਥੀਆਂ ਅੰਦਰ ਸਿੱਖੀ ਚੇਤਨਤਾ ਫੈਲਾਅ ਰਹੀ ਹੈ ਅਤੇ ਹਰ ਸਾਲ ਇਸ ਪ੍ਰੀਖਿਆ ਵਿਚ ਹਜ਼ਾਰਾਂ ਵਿਦਿਆਰਥੀ ਬੈਠਦੇ ਹਨ। ਇਸ ਦੇ ਨਾਲ ਹੀ ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਵੀ ਆਮ ਸ਼ਰਧਾਲੂਆਂ ਨੂੰ ਗੁਰਬਾਣੀ ਅਤੇ ਸਿੱਖ ਇਤਿਹਾਸ ਨਾਲ ਜੋੜ ਰਿਹਾ ਹੈ। ਇਨ੍ਹਾਂ ਵਿੱਚੋਂ ਮੈਰਿਟ ਹਾਸਲ ਕਰਨ ਵਾਲਿਆਂ ਨੂੰ ਸ਼੍ਰੋਮਣੀ ਕਮੇਟੀ ਵਿਸ਼ੇਸ਼ ਰਾਸ਼ੀ ਦੇ ਕੇ ਸਨਮਾਨਿਤ ਕਰਦੀ ਹੈ, ਜਿਸ ਤਹਿਤ ਅੱਜ ੨੩ ਵਿਦਿਆਰਥੀਆਂ ਨੂੰ ਸਨਮਾਨਿਆ ਗਿਆ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦਾ ਮੰਤਵ ਵੱਧ ਤੋਂ ਵੱਧ ਵਿਦਿਆਰਥੀਆਂ ਅਤੇ ਸੰਗਤਾਂ ਨੂੰ ਸਿੱਖੀ ਨਾਲ ਜੋੜਨਾ ਹੈ, ਜਿਸ ਲਈ ਇਹ ਦੋਵੇਂ ਪ੍ਰੀਖਿਆਵਾਂ ਕਾਰਗਰ ਸਾਬਤ ਹੋ ਰਹੀਆਂ ਹਨ। ਉਨ੍ਹਾਂ ਦੱਸਿਆ ਕਿ ਫ਼ਰਵਰੀ ੨੦੨੧ 'ਚ ਲਈ ਗਈ ਧਾਰਮਿਕ ਪ੍ਰੀਖਿਆ ਦੌਰਾਨ ੧੦੯੩ ਵਿਦਿਆਰਥੀਆਂ ਨੇ ਵਜੀਫਾ ਹਾਸਲ ਕੀਤਾ ਹੈ, ਜਦਕਿ ੨੦ ਵਿਦਿਆਰਥੀ ਮੈਰਿਟ ਵਿਚ ਆਏ ਹਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਬੀਬੀ ਜੋਗਿੰਦਰ ਕੌਰ ਧਰਮਕੋਟ, ਮੀਤ ਸਕੱਤਰ ਸ. ਸਿਮਰਜੀਤ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਸੁਖਬੀਰ ਸਿੰਘ, ਸ. ਪਲਵਿੰਦਰ ਸਿੰਘ ਸੁਪ੍ਰਿੰਟੈਂਡੈਂਟ ਪ੍ਰਚਾਰ, ਪ੍ਰੋ. ਸੁਖਦੇਵ ਸਿੰਘ ਇੰਚਾਰਜ, ਸ. ਕਰਤਾਰ ਸਿੰਘ, ਭਾਈ ਸਰਬਜੀਤ ਸਿੰਘ ਹੈੱਡ ਪ੍ਰਚਾਰਕ, ਪ੍ਰਿੰਸੀਪਲ ਸਵਰਨ ਸਿੰਘ ਆਦਿ ਮੌਜੂਦ ਸਨ। ੨੫ ਨਵੰਬਰ

## ਲੰਡਨ 'ਚ ਸਿੱਖ ਨੌਜਵਾਨ ਦਾ ਕਤਲ ਕੀਤੇ ਜਾਣ ਦੀ ਬੀਬੀ ਜਗੀਰ ਕੌਰ ਨੇ ਕੀਤੀ ਸਖ਼ਤ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਲੰਡਨ ਦੇ ਸਾਊਥਾਲ ਵਿਚ ਰਹਿਣ ਵਾਲੇ ੧੯ ਸਾਲਾ ਸਿੱਖ ਨੌਜਵਾਨ ਅਸ਼ਮੀਤ ਸਿੰਘ ਦਾ ਕਤਲ ਕੀਤੇ ਜਾਣ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ, ਇਸ ਦੁਖਦਾਈ ਘਟਨਾ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਅਜਿਹੀਆਂ ਘਟਨਾਵਾਂ ਨਾਲ ਵਿਦੇਸ਼ਾਂ ਵਿਚ ਵਸਦੇ ਸਿੱਖਾਂ ਅੰਦਰ ਡਰ ਦੀ ਭਾਵਨਾ ਬਣੀ ਹੋਈ ਹੈ। ਉਨ੍ਹਾਂ ਕਿਹਾ ਕਿ ਇਹ ਕੋਈ ਪਹਿਲੀ ਘਟਨਾ ਨਹੀਂ ਸਗੋਂ ਇਸ ਤੋਂ ਪਹਿਲਾਂ ਵੀ ਕਈ ਦੇਸ਼ਾਂ ਅੰਦਰ ਸਿੱਖਾਂ 'ਤੇ ਅਜਿਹੇ ਹਮਲੇ ਹੋਏ ਹਨ। ਉਨ੍ਹਾਂ ਕਿਹਾ ਕਿ ਸਿੱਖ ਭਰਾਤਰੀ ਭਾਈਚਾਰੇ ਵਿਚ ਵਿਸ਼ਵਾਸ ਰੱਖਦੇ ਹਨ ਅਤੇ ਗੁਰੂ ਸਾਹਿਬਾਨ ਵੱਲੋਂ ਦਰਸਾਏ ਗਏ ਸਰਬਤ ਦੇ ਭਲੇ ਦੇ ਸਿਧਾਂਤ 'ਤੇ ਪਹਿਰਾ ਦਿੰਦਿਆਂ ਹਰ ਲੋੜਵੰਦ ਦੀ ਸਹਾਇਤਾ ਲਈ ਤੱਤਪਰ ਰਹਿੰਦੇ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿੱਖਾਂ ਨੇ ਆਪਣੀ ਕਰੜੀ ਮੇਹਨਤ ਅਤੇ ਇਮਾਨਦਾਰੀ ਨਾਲ ਵੱਖ-ਵੱਖ ਦੇਸ਼ਾਂ ਦੀ ਤਰੱਕੀ ਵਿਚ ਵੱਡਾ ਯੋਗਦਾਨ ਪਾਇਆ ਹੈ। ਬੀਬੀ ਜਗੀਰ ਕੌਰ ਨੇ ਅਜਿਹੀਆਂ ਘਟਨਾਵਾਂ ਨੂੰ ਰੋਕਣ ਲਈ ਵਿਦੇਸ਼ਾਂ ਦੀਆਂ ਸਰਕਾਰਾਂ ਤੱਕ ਪਹੁੰਚ ਕਰਨ ਲਈ ਭਾਰਤ ਸਰਕਾਰ ਨੂੰ ਪਹਿਲ ਕਦਮੀ ਕਰਨ ਲਈ ਕਿਹਾ। ਉਨ੍ਹਾਂ ਕਿਹਾ ਕਿ ਭਾਰਤ ਦਾ ਵਿਦੇਸ਼ ਮੰਤਰਾਲਾ ਇਹ ਸੰਜੀਦਾ ਮਸਲੇ 'ਤੇ ਆਪਣੀ ਜਿੰਮੇਵਾਰੀ ਨਿਭਾਵੇ। ੨੬ ਨਵੰਬਰ

## ਭਾਈ ਮਰਦਾਨਾ ਜੀ ਦਾ ਅਕਾਲ ਚਲਾਣਾ ਦਿਹਾੜਾ ਮਨਾਇਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੱਜ ਗੁਰੂ ਘਰ ਦੇ ਮਹਾਨ ਰਬਾਬੀ ਭਾਈ ਮਰਦਾਨਾ ਜੀ ਦਾ ਅਕਾਲ ਚਲਾਣਾ ਦਿਹਾੜਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸੰਗਤਾਂ ਦੇ ਸਹਿਯੋਗ ਨਾਲ ਮਨਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਨਵਨੀਤ ਸਿੰਘ ਦੇ ਜਥੇ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ ਅਤੇ ਅਰਦਾਸ ਭਾਈ ਪ੍ਰਗਟ ਸਿੰਘ ਨੇ ਕੀਤੀ। ਪਾਵਨ ਹੁਕਮਨਾਮਾ ਭਾਈ ਸੁਖਵਿੰਦਰ ਸਿੰਘ ਕਥਾਵਾਚਕ ਨੇ ਸਰਵਣ ਕਰਵਾਇਆ ਅਤੇ ਭਾਈ ਮਰਦਾਨਾ ਜੀ ਦੇ ਜੀਵਨ ਇਤਿਹਾਸ ਬਾਰੇ ਸੰਗਤਾਂ ਨੂੰ ਜਾਣੂ ਕਰਵਾਇਆ। ਉਨ੍ਹਾਂ ਕਿਹਾ ਕਿ ਭਾਈ ਮਰਦਾਨਾ ਜੀ ਗੁਰੂ ਘਰ ਦੇ ਪਹਿਲੇ ਰਬਾਬੀ ਕੀਰਤਨੀਏ ਸਨ, ਜਿਨ੍ਹਾਂ ਨੂੰ ਲੰਮਾਂ ਸਮਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਥ ਪ੍ਰਾਪਤ ਹੋਇਆ। ਸਮਾਗਮ ਦੌਰਾਨ ਵਿਸ਼ਵ ਰਬਾਬੀ ਭਾਈ ਮਰਦਾਨਾ ਜੀ ਵੈਲਫੇਅਰ ਸੁਸਾਇਟੀ ਪੰਜਾਬ ਦੇ ਨੁਮਾਇੰਦਿਆਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਅੰਤ੍ਰਿੰਗ ਮੈਂਬਰ ਸ. ਮਿੱਠੂ ਸਿੰਘ ਕਾਹਨੇਕੇ, ਮੈਂਬਰ ਸ. ਰਵਿੰਦਰ ਸਿੰਘ ਖਾਲਸਾ, ਸ. ਹਰਪਾਲ ਸਿੰਘ ਜੱਲ੍ਹਾ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਬਿਜੈ

ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਸ. ਸੁਖਬੀਰ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਬਘੇਲ ਸਿੰਘ, ਭਾਈ ਮਰਦਾਨਾ ਜੀ ਸੁਸਾਇਟੀ ਵੱਲੋਂ ਸ. ਰਜਿੰਦਰ ਸਿੰਘ ਬਿੱਟੂ, ਜੀਤ ਖਾਨ ਗੋਰੀਆ, ਸ. ਤਰਸੇਮ ਸਿੰਘ, ਸ. ਅਮਰੀਕ ਸਿੰਘ, ਮੁਸਤਾਕ ਅਲੀ, ਸਰਦਾਰਾ ਸਿੰਘ, ਗੁਰਿੰਦਰਪਾਲ ਸਿੰਘ, ਭਾਈ ਸਈਅਦ ਸਿਮਰ ਸਿੰਘ ਆਦਿ ਮੌਜੂਦ ਸਨ। ੨੮ ਨਵੰਬਰ

# ਕੇਂਦਰੀ ਸਿੱਖ ਅਜਾਇਬ ਘਰ 'ਚ ਲਗਾਈਆਂ ਤਿੰਨ ਸ਼ਖ਼ਸੀਅਤਾਂ ਦੀਆਂ ਤਸਵੀਰਾਂ

## ਭਾਈ ਈਸ਼ਰ ਸਿੰਘ ਧਾਰੋਵਾਲੀ, ਬਾਬਾ ਜਸਵੀਰ ਸਿੰਘ ਤੇ ਬਾਬਾ ਦਲਬਾਰ ਸਿੰਘ ਛੀਨੀਵਾਲ ਦੀਆਂ ਤਸਵੀਰਾਂ ਤੋਂ ਬੀਬੀ ਜਗੀਰ ਕੌਰ ਨੇ ਹਟਾਇਆ ਪਰਦਾ

ਅੰਮ੍ਰਿਤਸਰ- ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ ਵਿਚ ਅੱਜ ਸਿੱਖ ਪੰਥ ਦੀਆਂ ਤਿੰਨ ਅਹਿਮ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਸੁਸ਼ੋਭਿਤ ਕੀਤੀਆਂ ਗਈਆਂ। ਇਨ੍ਹਾਂ ਸ਼ਖ਼ਸੀਅਤਾਂ ਵਿਚ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦ ਭਾਈ ਈਸ਼ਰ ਸਿੰਘ ਧਾਰੋਵਾਲੀ, ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਬਾਬਾ ਜਸਵੀਰ ਸਿੰਘ ਖਾਲਸਾ ਅਤੇ ਦਲਬਾਰ ਸਿੰਘ ਛੀਨੀਵਾਲ ਸ਼ਾਮਲ ਹਨ। ਤਸਵੀਰਾਂ ਤੋਂ ਪਰਦਾ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਹਟਾਇਆ। ਇਸ ਮੌਕੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਅਤੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਸਮੇਤ ਕਈ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ।

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਕੁਝ ਸ਼ਖ਼ਸੀਅਤਾਂ ਆਪਣੇ ਜੀਵਨ ਦੌਰਾਨ ਕੌਮ ਅਤੇ ਸਮਾਜ ਲਈ ਵੱਡੇ ਕਾਰਜ ਕਰਕੇ ਜਾਂਦੀਆਂ ਹਨ, ਜਿਨ੍ਹਾਂ ਤੋਂ ਅਗਲੀਆਂ ਪੀੜੀਆਂ ਨੂੰ ਸਦਾ ਪ੍ਰੇਰਨਾ ਮਿਲਦੀ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਜਿਨ੍ਹਾਂ ਤਿੰਨ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਅੱਜ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਈਆਂ ਗਈਆਂ ਹਨ ਉਨ੍ਹਾਂ ਦਾ ਜੀਵਨ ਵੀ ਪ੍ਰੇਰਨਾਮਈ ਹੈ। ਉਨ੍ਹਾਂ ਸ਼ਹੀਦ ਭਾਈ ਈਸ਼ਰ ਸਿੰਘ ਧਾਰੋਵਾਲੀ ਬਾਰੇ ਗੱਲ ਕਰਦਿਆਂ ਕਿਹਾ ਕਿ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਨੂੰ ਮਹੰਤਾ ਕੋਲੋਂ ਅਜ਼ਾਦ ਕਰਵਾਉਣ ਲਈ ਭਾਈ ਈਸ਼ਰ ਸਿੰਘ ਨੇ ਆਪਣੀ ਸ਼ਹਾਦਤ ਦੇ ਕੇ ਕੌਮ ਲਈ ਪੂਰਨੇ ਪਾਏ। ਉਨ੍ਹਾਂ ਕਿਹਾ ਕਿ ਸ੍ਰੀ ਨਨਕਾਣਾ ਸਾਹਿਬ ਸਾਕੇ ਦੌਰਾਨ ਸ਼ਹੀਦ ਹੋਏ ਸਿੰਘਾਂ ਦੀਆਂ ਸ਼ਹਾਦਤਾਂ ਨੇ ਕੌਮ ਨੂੰ ਨਵੀਂ ਊਰਜਾ ਦਿੱਤੀ ਅਤੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਆਇਆ। ਇਸ ਮੌਕੇ ਬੀਬੀ ਜਗੀਰ ਕੌਰ ਨੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਰਹੇ ਬਾਬਾ ਦਲਬਾਰ ਸਿੰਘ ਛੀਨੀਵਾਲ ਅਤੇ ਬਾਬਾ ਜਸਵੀਰ ਸਿੰਘ ਖਾਲਸਾ ਕਾਲਾਮਲ੍ਹਾ ਦੇ ਪੰਥਕ ਕਾਰਜਾਂ ਦੀ ਵੀ ਸ਼ਲਾਘਾ ਕੀਤੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਸੰਬੋਧਨ ਕੀਤਾ ਅਤੇ ਤਿੰਨਾਂ ਸ਼ਖ਼ਸੀਅਤਾਂ ਦੇ ਜੀਵਨ ਤੋਂ ਸੇਧ ਪ੍ਰਾਪਤ ਕਰਨ ਦੀ ਅਪੀਲ ਕੀਤੀ।

ਇਸ ਦੌਰਾਨ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਿਰੋਪਾਓ ਦੇ ਕੇ ਨਵਾਜਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਅੰਤ੍ਰਿੰਗ ਮੈਂਬਰ ਸ. ਬਲਦੇਵ ਸਿੰਘ ਚੂੰਘਾਂ, ਸ਼੍ਰੋਮਣੀ ਕਮੇਟੀ ਮੈਂਬਰ ਬਾਬਾ ਬਲਬੀਰ ਸਿੰਘ ਘੁੰਨਸ, ਸ. ਹਰਪਾਲ ਸਿੰਘ ਜੱਲ੍ਹਾ, ਸ. ਜਰਨੈਲ ਸਿੰਘ ਭੋਤਨਾ, ਭਾਈ ਮਨਜੀਤ

ਸਿੰਘ, ਸਾਬਕਾ ਮੈਂਬਰ ਬੀਬੀ ਅਜਾਇਬ ਕੌਰ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਸੁਖਬੀਰ ਸਿੰਘ, ਮੈਨੇਜਰ ਸ. ਬਘੇਲ ਸਿੰਘ, ਸ. ਨਰਿੰਦਰ ਸਿੰਘ, ਸ. ਹਰਪਾਲ ਸਿੰਘ ਰੰਧਾਵਾ, ਸ. ਜੋਗਿੰਦਰ ਸਿੰਘ, ਸ. ਅਮਰਜੀਤ ਸਿੰਘ, ਸ. ਭੁਪਿੰਦਰਜੀਤ ਸਿੰਘ, ਸ. ਰਾਜਿੰਦਰ ਸਿੰਘ ਛੀਨੀਵਾਲ, ਪ੍ਰੀਤਪਾਲ ਸਿੰਘ, ਸ. ਗੁਰਸੇਵਕ ਸਿੰਘ, ਸ. ਗੁਰਮੇਲ ਸਿੰਘ ਛੀਨੀਵਾਲ, ਸ. ਸੁਖਵੰਤ ਸਿੰਘ, ਸ. ਬਲਵੰਤ ਸਿੰਘ, ਬੀਬੀ ਬਲਜਿੰਦਰ ਕੌਰ, ਬੀਬੀ ਸੁਖਵਿੰਦਰ ਕੌਰ, ਬੀਬੀ ਸਵਰਨਜੀਤ ਕੌਰ, ਸ. ਧੰਨਾ ਸਿੰਘ, ਸ. ਗੁਰਦੇਵ ਸਿੰਘ, ਸ. ਆਗਿਆਪਾਲ ਸਿੰਘ ਆਦਿ ਮੌਜੂਦ ਸਨ।

# ਧਰਮ ਪ੍ਰਚਾਰ ਲਹਿਰ ਵਿਚ ਸਹਿਯੋਗ ਕਰਨ ਵਾਲੇ ਗ੍ਰੰਥੀ ਸਿੰਘਾਂ ਦਾ ਕੀਤਾ ਸਨਮਾਨ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਆਰੰਭ ਕੀਤੀ ਗਈ "ਘਰਿ ਘਰਿ ਅੰਦਰਿ ਧਰਮਸ਼ਾਲ" ਲਹਿਰ ਵਿਚ ਸਹਿਯੋਗ ਕਰਨ ਵਾਲੇ ਗ੍ਰੰਥੀ ਸਿੰਘਾਂ ਨੂੰ ਅੱਜ ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਬੀਬੀ ਜਗੀਰ ਕੌਰ ਵੱਲੋਂ ਸਨਮਾਨਿਤ ਕੀਤਾ ਗਿਆ। ਇਸ ਮੌਕੇ ਬੋਲਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਗ੍ਰੰਥੀ ਸਿੰਘ ਦੀ ਜ਼ੁੰਮੇਵਾਰੀ ਬਹੁਤ ਅਹਿਮ ਹੈ, ਇਸ ਨੇ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਦੇ ਨਾਲ-ਨਾਲ ਸੰਗਤਾਂ ਨੂੰ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਨਾਲ ਵੀ ਜੋੜਨਾ ਹੈ। ਉਨ੍ਹਾਂ ਕਿਹਾ ਕਿ ਨਗਰ ਦੀਆਂ ਸੰਗਤਾਂ ਨੂੰ ਸਹੀ ਸੇਧ ਦੇਣੀ ਗ੍ਰੰਥੀ ਸਿੰਘ ਦਾ ਫਰਜ਼ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਧਰਮ ਪ੍ਰਚਾਰ ਕਮੇਟੀ ਵੱਲੋਂ ਆਰੰਭੀ ਗਈ "ਘਰਿ ਘਰਿ ਅੰਦਰਿ ਧਰਮਸ਼ਾਲ" ਲਹਿਰ ਵਿਚ ਸਹਿਯੋਗੀ ਬਨਣ ਲਈ ਉਨ੍ਹਾਂ ਨੇ ਸਾਰੇ ਗ੍ਰੰਥੀ ਸਿੰਘਾਂ ਨੂੰ ਅਪੀਲ ਕੀਤੀ ਸੀ। ਉਨ੍ਹਾਂ ਕਿਹਾ ਕਿ ਖੁਸ਼ੀ ਦੀ ਗੱਲ ਹੈ ਕਿ ਜਿਥੇ ਸੰਗਤਾਂ ਵੱਲੋਂ ਇਸ ਲਹਿਰ ਨੂੰ ਭਰਵਾਂ ਸਹਿਯੋਗ ਮਿਲਿਆ ਉਥੇ ਵੱਡੀ ਗਿਣਤੀ ਵਿਚ ਗ੍ਰੰਥੀ ਸਿੰਘਾਂ ਨੇ ਵੀ ਇਸ ਲਹਿਰ ਵਿਚ ਆਪਣਾ ਯੋਗਦਾਨ ਪਾਇਆ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਧਰਮ ਪ੍ਰਚਾਰ ਲਹਿਰ ਵਿਚ ਸਹਿਯੋਗ ਕਰਨ ਵਾਲੇ ਗ੍ਰੰਥੀ ਸਿੰਘਾਂ ਨੂੰ ਦੋ ਹਜ਼ਾਰ ਰੁਪਏ ਦੇ ਕੇ ਸਨਮਾਨਿਤ ਕਰਨ ਦਾ ਫੈਸਲਾ ਕੀਤਾ ਸੀ। ਜਿਸ ਤਹਿਤ ਸਹਿਯੋਗ ਕਰਨ ਵਾਲੇ ੧੦੨ ਗ੍ਰੰਥੀ ਸਿੰਘਾਂ ਅਤੇ ੫ ਵਲੰਟੀਅਰਾਂ ਦੀ ਚੋਣ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਭ ਦੀ ਸਾਂਝੀ ਸੰਸਥਾ ਹੈ ਅਤੇ ਸਾਰਿਆਂ ਨੂੰ ਧਰਮ ਪ੍ਰਚਾਰ ਦੇ ਖੇਤਰ ਵਿਚ ਸਹਿਯੋਗੀ ਬਣ ਕੇ ਕਾਰਜ ਕਰਨੇ ਚਾਹੀਦੇ ਹਨ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਨੇ ਸੰਬੋਧਨ ਕਰਦਿਆਂ ਧਰਮ ਪ੍ਰਚਾਰ ਲਹਿਰ ਦੀ ਕਾਮਯਾਬੀ ਲਈ ਬੀਬੀ ਜਗੀਰ ਕੌਰ ਨੂੰ ਵਧਾਈ ਦਿੱਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ, ਮੈਂਬਰ ਭਾਈ ਮਨਜੀਤ ਸਿੰਘ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਕੁਲਦੀਪ ਸਿੰਘ ਨੱਸੂਪੁਰ, ਬੀਬੀ ਜੋਗਿੰਦਰ ਕੌਰ, ਸ. ਹਰਪਾਲ ਸਿੰਘ ਜੱਲ੍ਹਾ, ਬੀਬੀ ਓਪਿੰਦਰ ਕੌਰ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ, ਓਐਸਡੀ ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ, ਇੰਚਾਰਜ ਸ. ਕਰਤਾਰ ਸਿੰਘ, ਸ. ਬਹਾਲ ਸਿੰਘ, ਪ੍ਰਚਾਰ ਭਾਈ ਬਲਵੰਤ ਸਿੰਘ ਐਨੋਕੋਟ, ਭਾਈ ਜੱਜ ਸਿੰਘ ਆਦਿ ਹਾਜ਼ਰ ਸਨ। ੨੮ ਨਵੰਬਰ

# ਬੀਬੀ ਜਗੀਰ ਕੌਰ ਨੇ ਬਾਬਾ ਫਰੀਦ ਜੀ ਸਬੰਧੀ ਪੁਸਤਕ ਕੀਤੀ ਸੰਗਤ ਅਰਪਣ

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਪ੍ਰਮੁੱਖ ਸ਼ਖ਼ਸੀਅਤਾਂ ਦੀ ਹਾਜ਼ਰੀ ਵਿਚ ਬਾਬਾ ਸ਼ੇਖ ਫਰੀਦ ਜੀ ਸਬੰਧੀ ਪੁਸਤਕ ਜਾਰੀ ਕੀਤੀ। ਇਹ ਪੁਸਤਕ ਪ੍ਰਿੰ: ਹਰਦੇਵ ਸਿੰਘ ਵੱਲੋਂ ਲਿਖੀ ਗਈ ਹੈ ਜਿਸ ਨੂੰ ਸ਼੍ਰੋਮਣੀ ਕਮੇਟੀ ਨੇ ਪ੍ਰਕਾਸ਼ਤ ਕੀਤਾ ਹੈ। ਪੁਸਤਕ ਅੰਦਰ ਬਾਬਾ ਫਰੀਦ ਸਾਹਿਬ ਦੀ ਬਾਣੀ ਨੂੰ ਉਰਦੂ ਅਤੇ ਫਾਰਸੀ ਵਿਚ ਅਰਥਾਂ ਸਹਿਤ ਪੇਸ਼ ਕੀਤਾ ਗਿਆ ਹੈ। ਪੁਸਤਕ ਜਾਰੀ ਕਰਨ ਮੌਕੇ ਬੀਬੀ ਜਗੀਰ ਕੌਰ ਨੇ ਆਖਿਆ ਕਿ ਪ੍ਰਿੰ: ਡਾ. ਹਰਦੇਵ ਸਿੰਘ ਨੇ ਕਰੜੀ ਘਾਲਣਾ ਨਾਲ ਇਹ ਪੁਸਤਕ ਤਿਆਰ ਕੀਤੀ ਹੈ ਅਤੇ ਆਸ ਹੈ ਕਿ ਉਰਦੂ ਅਤੇ ਫਾਰਸੀ ਨੂੰ ਜਾਣਨ ਸਮਝਣ ਵਾਲੀਆਂ ਸੰਗਤਾਂ ਇਸ ਤੋਂ ਭਰਪੂਰ ਜਾਣਕਾਰੀ ਪ੍ਰਾਪਤ ਕਰਨਗੀਆਂ। ਇਸ ਮੌਕੇ ਡਾ. ਹਰਦੇਵ ਸਿੰਘ ਨੇ ਸ਼੍ਰੋਮਣੀ ਕਮੇਟੀ ਵੱਲੋਂ ਸਹਿਯੋਗ ਲਈ ਧੰਨਵਾਦ ਕੀਤਾ। ਇਸ ਮੌਕੇ ਬੀਬੀ ਜਗੀਰ ਕੌਰ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਅਹੁਦੇਦਾਰ ਅਤੇ ਮੈਂਬਰ ਵੀ ਮੌਜੂਦ ਸਨ। ੨੮ ਨਵੰਬਰ

# ਜਨਰਲ ਇਜਲਾਸ ਦੌਰਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਬਣੇ ਸ਼੍ਰੋਮਣੀ ਕਮੇਟੀ ਦੇ 44ਵੇਂ ਪ੍ਰਧਾਨ

## ਸ. ਰਘੂਜੀਤ ਸਿੰਘ ਵਿਰਕ ਸੀਨੀਅਰ ਮੀਤ ਪ੍ਰਧਾਨ, ਪ੍ਰਿੰ: ਸੁਰਿੰਦਰ ਸਿੰਘ ਜੂਨੀਅਰ ਮੀਤ ਪ੍ਰਧਾਨ ਤੇ ਸ. ਕਰਨੈਲ ਸਿੰਘ ਪੰਜੋਲੀ ਬਣੇ ਜਨਰਲ ਸਕੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਥੇ ਸਥਿਤ ਮੁੱਖ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਏ ਸਾਲਾਨਾ ਜਨਰਲ ਇਜਲਾਸ ਦੌਰਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣਿਆ ਗਿਆ। ਉਹ ਸ਼੍ਰੋਮਣੀ ਕਮੇਟੀ ਦੇ ੪੪ਵੇਂ ਪ੍ਰਧਾਨ ਬਣੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਏ ਇਜਲਾਸ ਦੌਰਾਨ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਐਡਵੋਕੇਟ ਹਰਜਿੰਦਰ ਸਿੰਘ ਦਾ ਨਾਂ ਪ੍ਰਧਾਨਗੀ ਲਈ ਪੇਸ਼ ਕੀਤਾ, ਜਿਸ ਦੀ ਤਾਈਦ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਮਜੀਦ ਸ. ਰਵਿੰਦਰ ਸਿੰਘ ਖਾਲਸਾ ਨੇ ਕੀਤੀ। ਇਸੇ ਦੌਰਾਨ ਸ. ਅਮਰੀਕ ਸਿੰਘ ਸ਼ਾਹਪੁਰ ਨੇ ਸ. ਮਿੱਠੂ ਸਿੰਘ ਕਾਹਨੇਕੇ ਦਾ ਨਾਂ ਪ੍ਰਧਾਨਗੀ ਪਦ ਲਈ ਪੇਸ਼ ਕੀਤਾ, ਜਿਸ 'ਤੇ ਹੋਈਆਂ ਵੋਟਾਂ ਮਗਰੋਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਜੇਤੂ ਰਹੇ। ਕੁਲ ਪੋਲ ਹੋਈਆਂ ੧੪੨ ਵੋਟਾਂ ਵਿੱਚੋਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ੧੨੨ ਅਤੇ ਸ. ਮਿੱਠੂ ਸਿੰਘ ਕਾਹਨੇਕੇ ਨੂੰ ੧੯ ਵੋਟਾਂ ਪ੍ਰਾਪਤ ਹੋਈਆਂ, ਜਦਕਿ ੧ ਵੋਟ ਰੱਦ ਹੋਈ।

ਜਨਰਲ ਇਜਲਾਸ ਦੌਰਾਨ ਸ. ਰਘੂਜੀਤ ਸਿੰਘ ਵਿਰਕ ਸੀਨੀਅਰ ਮੀਤ ਪ੍ਰਧਾਨ ਚੁਣੇ ਗਏ, ਉਨ੍ਹਾਂ ਦਾ ਨਾਂ ਸ. ਬਲਜੀਤ ਸਿੰਘ ਜਲਾਲਉਸਮਾਂ ਨੇ ਪੇਸ਼ ਕੀਤਾ, ਤਾਈਦ ਸ. ਗੁਰਮੀਤ ਸਿੰਘ ਬੂਹ ਅਤੇ ਮਾਜੀਦ ਸ. ਰਵਿੰਦਰ ਸਿੰਘ ਖਾਲਸਾ ਵੱਲੋਂ ਕੀਤੀ ਗਈ। ਇਸੇ ਤਰ੍ਹਾਂ ਪ੍ਰਿੰਸੀਪਲ ਸੁਰਿੰਦਰ ਸਿੰਘ ਨੂੰ ਜੂਨੀਅਰ ਮੀਤ ਪ੍ਰਧਾਨ ਵਜੋਂ ਚੁਣਿਆ ਗਿਆ। ਉਨ੍ਹਾਂ ਦਾ ਨਾਂ ਸ. ਸੁਖਹਰਪ੍ਰੀਤ ਸਿੰਘ ਰੋਡੇ ਨੇ ਪੇਸ਼ ਕੀਤਾ, ਜਿਸ ਦੀ ਤਾਈਦ ਭਾਈ ਅਮਰਜੀਤ ਸਿੰਘ ਚਾਵਲਾ ਅਤੇ ਮਜੀਦ ਸ. ਨਿਰਮਲ ਸਿੰਘ ਹਰਿਆਓ ਨੇ ਕੀਤੀ। ਜਨਰਲ ਸਕੱਤਰ ਵਜੋਂ ਸ. ਕਰਨੈਲ ਸਿੰਘ ਪੰਜੋਲੀ ਨੂੰ ਚੁਣਿਆ ਗਿਆ। ਸ. ਪੰਜੋਲੀ ਦਾ ਨਾਂ ਸ. ਦਲਜੀਤ ਸਿੰਘ ਭਿੰਡਰ ਨੇ ਪੇਸ਼ ਕੀਤਾ, ਜਿਸ ਦੀ ਤਾਈਦ ਸ. ਅਜਮੇਰ ਸਿੰਘ ਖੇੜਾ ਅਤੇ ਮਜੀਦ

ਸ. ਅਵਤਾਰ ਸਿੰਘ ਰਿਆ ਵੱਲੋਂ ਕੀਤੀ ਗਈ। ਭਾਵੇਂ ਕਿ ਜਨਰਲ ਸਕੱਤਰ ਦੀ ਚੋਣ ਵੀ ਵੋਟਾਂ ਰਾਹੀਂ ਹੋਈ, ਪਰ ਸ. ਕਰਨੈਲ ਸਿੰਘ ਪੰਜੋਲੀ ੧੧੨ ਵੋਟਾਂ ਲੈ ਕੇ ਜੇਤੂ ਰਹੇ। ਸ. ਪੰਜੋਲੀ ਦੇ ਮੁਕਾਬਲੇ 'ਤੇ ਖੜ੍ਹੇ ਸ. ਗੁਰਪ੍ਰੀਤ ਸਿੰਘ ਕੇਵਲ ੨੧ ਵੋਟਾਂ ਹੀ ਪ੍ਰਾਪਤ ਕਰ ਸਕੇ। ਜਨਰਲ ਸਕੱਤਰ ਲਈ ਪਈਆਂ ਵੋਟਾਂ ਵਿੱਚੋਂ ੧ ਵੋਟ ਕੈਂਸਲ ਹੋਈ।

ਜਨਰਲ ਇਜਲਾਸ ਦੌਰਾਨ ੧੧ ਅੰਤ੍ਰਿੰਗ ਕਮੇਟੀ ਮੈਂਬਰ ਚੁਣੇ ਗਏ। ਅੰਤ੍ਰਿੰਗ ਮੈਂਬਰਾਂ ਵਿਚ ਸ. ਸੁਰਜੀਤ ਸਿੰਘ ਕੰਗ, ਸ. ਸਰਵਣ ਸਿੰਘ ਕੁਲਾਰ, ਸ. ਸੁਰਜੀਤ ਸਿੰਘ ਗੜ੍ਹੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਸ. ਜੋਧ ਸਿੰਘ ਸਮਰਾ, ਬਾਬਾ ਗੁਰਪ੍ਰੀਤ ਸਿੰਘ ਨੂੰ ਸ਼ਾਮਲ ਕੀਤਾ ਗਿਆ।

**ਧਰਮ ਪ੍ਰਚਾਰ, ਸਿਹਤ ਅਤੇ ਸਿੱਖਿਆ ਸੇਵਾਵਾਂ ਨੂੰ ਦ੍ਰਿੜ੍ਹਤਾ ਨਾਲ ਅੱਗੇ ਵਧਾਵਾਂਗੇ: ਐਡਵੋਕੇਟ ਧਾਮੀ–** ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਜਾਣ ਬਾਅਦ ਪ੍ਰੈੱਸ ਨਾਲ ਗੱਲਬਾਤ ਕਰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਮੌਜੂਦਾ ਸਮੇਂ ਚੱਲ ਰਹੀ ਧਰਮ ਪ੍ਰਚਾਰ ਲਹਿਰ ਨੂੰ ਪ੍ਰਚੰਡ ਰੂਪ ਵਿਚ ਅੱਗੇ ਵਧਾਉਣ ਦੇ ਨਾਲ-ਨਾਲ ਸਿਹਤ ਅਤੇ ਸਿੱਖਿਆ ਨੂੰ ਵੀ ਵਰਤਮਾਨ ਸਮੇਂ ਦੇ ਅਨੁਸਾਰ ਨਵੀਂ ਦਿਸ਼ਾ ਦਿੱਤੀ ਜਾਵੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਭ ਦੀ ਸਾਂਝੀ ਸੰਸਥਾ ਹੈ ਅਤੇ ਹਰ ਸਿੱਖ ਨੂੰ ਇਸ ਦੇ ਕਾਰਜਾਂ ਵਿਚ ਸਹਿਯੋਗੀ ਬਣਨਾ ਚਾਹੀਦਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਸੇਵਾ ਅਤੇ ਕਾਰਜ ਵੱਡੀ ਜ਼ੁੰਮੇਵਾਰੀ ਵਾਲੀ ਵਾਲਾ ਹੈ ਅਤੇ ਉਹ ਇਸ ਨੂੰ ਨਿਭਾਉਣ ਲਈ ਸੰਗਤ ਦਾ ਸਹਿਯੋਗ ਪ੍ਰਾਪਤ ਕਰਨਗੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਜਨਰਲ ਹਾਊਸ ਦੀ ਇਕ ਮਰਯਾਦਾ ਹੈ, ਪਰ ਦੁੱਖ ਦੀ ਗੱਲ ਹੈ ਕਿ ਵਿਰੋਧੀ ਮੈਂਬਰ ਗੁਰੂ ਸਾਹਿਬ ਦੇ ਸਤਿਕਾਰ ਨੂੰ ਭੁੱਲ ਕੇ ਹੁੱਲੜਬਾਜ਼ੀ ਕਰਦੇ ਹਨ। ਉਨ੍ਹਾਂ ਕਿਹਾ ਕਿ ਅਸੀਂ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਮਰਯਾਦਾ ਦਾ ਉਲੰਘਣ ਕਰਨ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦੇ ਹਾਂ, ਕਿਉਂਕਿ ਗੁਰੂ ਆਸ਼ੇ ਦੇ ਨਾਲ-ਨਾਲ ਸਮਾਜਿਕ ਆਸ਼ੇ ਅਨੁਸਾਰ ਵੀ ਇਸ ਨੂੰ ਕੋਈ ਥਾਂ ਨਹੀਂ ਹੈ। ਉਨ੍ਹਾਂ ਕਿਹਾ ਕਿ ਕਿਸੇ ਵੀ ਮਾਮਲੇ 'ਤੇ ਵਿਚਾਰ ਕੀਤੀ ਜਾ ਸਕਦੀ ਹੈ, ਪਰ ਦੁੱਖ ਦੀ ਗੱਲ ਹੈ ਕਿ ਵਿਚਾਰ ਦੀ ਥਾਂ ਜਾਣਬੁਝ ਕੇ ਵਿਰੋਧੀਆਂ ਵੱਲੋਂ ਮਾਹੌਲ ਖਰਾਬ ਕੀਤਾ ਜਾਂਦਾ ਹੈ। ਉਨ੍ਹਾਂ ਕਿਹਾ ਕਿ ਇਨ੍ਹਾਂ ਕੁਝ ਮੈਂਬਰਾਂ ਵੱਲੋਂ ਮਾਹੌਲ ਖਰਾਬ ਕਰਨ ਕਰਕੇ ਜਨਰਲ ਹਾਊਸ ਵਿਚ ਲਿਆਂਦੇ ਕੁਝ ਅਹਿਮ ਮਤੇ ਵੀ ਨਹੀਂ ਪੜ੍ਹੇ ਜਾ ਸਕੇ। ਉਨ੍ਹਾਂ ਕਿਹਾ ਕਿ ਇਹ ਸਿੱਖ ਕੌਮ ਦਾ ਸੁਪਰੀਮ ਹਾਊਸ ਹੈ ਅਤੇ ਇਥੋਂ ਉਠਾਈ ਜਾਂਦੀ ਮੰਗ ਵੱਡੇ ਅਰਥ ਰੱਖਦੀ ਹੈ, ਪਰ ਜਦੋਂ ਕੁਝ ਸਿਆਸੀ ਮੁਫਾਦਾਂ ਖਾਤਰ ਇਥੇ ਰੱਖੀ ਜਾਣ ਵਾਲੀ ਗੱਲ ਦਾ ਮਾਹੌਲ ਨਹੀਂ ਬਣਨ ਦਿੰਦੇ, ਤਾਂ ਇਸ ਦਾ ਨੁਕਸਾਨ ਸਮੁੱਚੀ ਕੌਮ ਨੂੰ ਹੁੰਦਾ ਹੈ। ਉਨ੍ਹਾਂ ਕਿਹਾ ਕਿ ਜਿਹੜੇ ਲੋਕ ਵਿਰੋਧ ਦੀ ਖਾਤਰ ਮਾਹੌਲ ਖਰਾਬ ਕਰਦੇ ਹਨ, ਉਨ੍ਹਾਂ ਨੂੰ ਸੰਗਤ ਵਿਚ ਫਤਵਾ ਲੈਣਾ ਚਾਹੀਦਾ ਹੈ। ਐਡਵੋਕੇਟ ਧਾਮੀ ਨੇ ਪ੍ਰਧਾਨ ਚੁਣੇ ਜਾਣ 'ਤੇ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਦੇ ਨਾਲ-ਨਾਲ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸ. ਪ੍ਰਕਾਸ਼ ਸਿੰਘ ਬਾਦਲ ਤੇ ਪਾਰਟੀ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ, ਸੀਨੀਅਰ ਅਕਾਲੀ ਆਗੂਆਂ ਅਤੇ ਸ਼੍ਰੋਮਣੀ ਕਮੇਟੀ ਦੇ ਸਮੂਹ ਮੈਂਬਰਾਂ ਦਾ ਹਾਰਦਿਕ ਤੌਰ 'ਤੇ ਧੰਨਵਾਦ ਕੀਤਾ।

**ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਕੀਤਾ ਸ਼ੁਕਰਾਨਾ–** ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬਣਨ ਮਗਰੋਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਚੁਣੇ ਗਏ ਹੋਰ ਅਹੁਦੇਦਾਰਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋ ਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ, ਜਿਥੇ ਉਨ੍ਹਾਂ ਨੂੰ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਨੇ ਗੁਰੂ

ਬਖ਼ਸ਼ਿਸ ਸਿਰੋਪਾਓ ਦਿੱਤੇ। ਉਹ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਲਈ ਵੀ ਗਏ।

**ਜਨਰਲ ਇਜਲਾਸ ਦੌਰਾਨ ਸਿੰਘ ਸਾਹਿਬਾਨ ਰਹੇ ਮੌਜੂਦ-**

ਸ਼੍ਰੋਮਣੀ ਕਮੇਟੀ ਦੇ ਜਨਰਲ ਇਜਲਾਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਣਜੀਤ ਸਿੰਘ ਗੌਹਰੇ ਮਸਕੀਨ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ। ਇਜਲਾਸ ਦੀ ਆਰੰਭਤਾ ਸਮੇਂ ਅਰਦਾਸ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਜੀ ਨੇ ਸਰਵਣ ਕਰਵਾਇਆ। ਜਨਰਲ ਇਜਲਾਸ ਦੀ ਸਮਾਪਤੀ ਸਮੇਂ ਗਿਆਨੀ ਜਗਤਾਰ ਸਿੰਘ, ਗਿਆਨੀ ਹਰਪ੍ਰੀਤ ਸਿੰਘ ਅਤੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਨਵੇਂ ਚੁਣੇ ਗਏ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਹੋਰ ਚੁਣੇ ਗਏ ਅਹੁਦੇਦਾਰਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਦੌਰਾਨ ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਉਨ੍ਹਾਂ ਨਾਲ ਰਹੇ ਅਹੁਦੇਦਾਰਾਂ ਨੂੰ ਵੀ ਸਿਰੋਪਾਓ ਦਿੱਤੇ ਗਏ। ਬੀਬੀ ਜਗੀਰ ਕੌਰ ਨੇ ਨਵੇਂ ਚੁਣੇ ਪ੍ਰਧਾਨ ਅਤੇ ਅਹੁੇਦਾਰਾਂ ਨੂੰ ਵਧਾਈ ਦਿੱਤੀ ਅਤੇ ਹਾਊਸ ਦੇ ਮੈਂਬਰਾਂ ਦਾ ਧੰਨਵਾਦ ਕੀਤਾ। ਇਸ ਤੋਂ ਪਹਿਲਾਂ ਹਾਊਸ ਦੀ ਕਾਰਵਾਈ ਬਤੌਰ ਆਨਰੇਰੀ ਮੁੱਖ ਸਕੱਤਰ ਵਜੋਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਰੰਭ ਕੀਤੀ।

**ਐਡਵੋਕੇਟ ਹਰਜਿੰਦਰ ਸਿੰਘ ਧਾਮੀ ੧੯੯੬ ਤੋਂ ਚਲੇ ਆ ਰਹੇ ਹਨ ਸ਼੍ਰੋਮਣੀ ਕਮੇਟੀ ਮੈਂਬਰ-** ਸ਼੍ਰੋਮਣੀ ਕਮੇਟੀ ਦੇ ਨਵੇਂ ਚੁਣੇ ਗਏ ਪ੍ਰਧਾਨ ਐਡਵਕੇਟ ਹਰਜਿੰਦਰ ਸਿੰਘ ਧਾਮੀ ਸ਼੍ਰੋਮਣੀ ਕਮੇਟੀ ਨਾਲ ਪਿਛਲੇ ਲੰਮੇ ਸਮੇਂ ਤੋਂ ਜੁੜੇ ਹੋਏ ਹਨ। ਉਹ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਵੀ ਰਹੇ ਹਨ। ਬੀਤੇ ਸਾਲ ਜਨਰਲ ਹਾਊਸ ਵੱਲੋਂ ਐਡਵੋਕੇਟ ਧਾਮੀ ਨੂੰ ਸ਼੍ਰੋਮਣੀ ਕਮਟੀ ਦੇ ਆਨਰੇਰੀ ਮੁੱਖ ਸਕੱਤਰ ਨਿਯੁਕਤ ਕੀਤਾ ਗਿਆ ਸੀ। ੧੯੫੬ ਵਿਚ ਜਨਮੇ ਸ. ਹਰਜਿੰਦਰ ਸਿੰਘ ਧਾਮੀ ਬੀ.ਏ., ਐਲ.ਐਲ.ਬੀ. ਪਾਸ ਹਨ। ਪਿਛਲੇ ੪੦ ਸਾਲ ਤੋਂ ਉਹ ਵਕਾਲਤ ਦੇ ਪੇਸ਼ੇ ਨਾਲ ਜੁੜੇ ਹੋਏ ਹਨ ਅਤੇ ਸਿੱਖ ਸੰਘਰਸ਼ ਦੇ ਯੋਧਿਆਂ ਦੇ ਕੇਸ ਨਿਸ਼ਕਾਮ ਲੜਦੇ ਰਹੇ ਹਨ। ਉਹ ੧੯੯੬ ਵਿਚ ਪਹਿਲੀ ਵਾਰ ਸ਼੍ਰੋਮਣੀ ਕਮੇਟੀ ਮੈਂਬਰ ਬਣੇ ਅਤੇ ਉਦੋਂ ਤੋਂ ਲੈ ਕੇ ਲਗਾਤਾਰ ਮੈਂਬਰ ਚੁਣੇ ਜਾਂਦੇ ਰਹੇ। ਐਡਵੋਕੇਟ ਧਾਮੀ ਸਿੱਖ ਸਰੋਕਾਰਾਂ 'ਤੇ ਡੂੰਘੀ ਪਕੜ ਰੱਖਦੇ ਹਨ ਅਤੇ ਦਿਆਨਤਦਾਰ ਧਾਰਮਿਕ ਆਗੂ ਵਜੋਂ ਜਾਣੇ ਜਾਂਦੇ ਹਨ। ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਦਸ਼ਾ ਅਤੇ ਦਿਸ਼ਾ ਨੂੰ ਹੋਰ ਉੱਪਰ ਚੁੱਕਣ ਲਈ ਹਮੇਸ਼ਾ ਹੀ ਬਿਹਤਰ ਰਾਏ ਅਤੇ ਸੁਝਾਅ ਦੇ ਕੇ ਆਪਣਾ ਯੋਗਦਾਨ ਪਾਇਆ ਹੈ। ਪ੍ਰਬੰਧਕੀ ਪੱਖ ਤੋਂ ਬੀਤੇ ਇਕ ਸਾਲ ਤੋਂ ਸਿੱਖ ਸੰਸਥਾ ਵਿਚ ਨਿਰੰਤਰ ਕਾਰਜਸ਼ੀਲ ਐਡਵੋਕੇਟ ਧਾਮੀ ਨੇ ਗੁਰਦੁਆਰਾ ਪ੍ਰਬੰਧ ਨੂੰ ਸੁਚਾਰੂ ਬਨਾਉਣ, ਵਿਦਿਅਕ ਅਦਾਰਿਆਂ ਨੂੰ ਤਰਜੀਹੀ ਤੌਰ 'ਤੇ ਸਮੇਂ ਦੇ ਹਾਣੀ ਬਨਾਉਣ ਦੇ ਨਾਲ-ਨਾਲ ਵੱਖ-ਵੱਖ ਸਿੱਖ ਜਥੇਬੰਦੀਆਂ ਨਾਲ ਨਿੱਘੇ ਰਿਸ਼ਤੇ ਕਾਇਮ ਕੀਤੇ ਹਨ।

**ਜਨਰਲ ਹਾਊਸ ਦੌਰਾਨ ਹਾਜ਼ਰ ਰਹੇ ਮੈਂਬਰ ਸਾਹਿਬਾਨ-**

ਪ੍ਰਧਾਨ ਸਮੇਤ ਹੋਰ ਅਹੁਦੇਦਾਰਾਂ ਦੀ ਚੋਣ ਸਮੇਂ ਇਜਲਾਸ ਦੌਰਾਨ ਸ਼੍ਰੋਮਣੀ ਕਮੇਟੀ ਦੇ ੧੪੩ ਮੈਂਬਰ ਹਾਜ਼ਰ ਸਨ। ਹਾਜ਼ਰ ਮੈਂਬਰਾਂ ਵਿਚ ਬੀਬੀ ਜਗੀਰ ਕੌਰ, ਪ੍ਰੋ. ਕਿਰਪਾਲ ਸਿੰਘ ਬਡੂੰਗਰ, ਭਾਈ ਗੋਬਿੰਦ ਸਿੰਘ ਲੌਂਗੋਵਾਲ, ਸ. ਅਲਵਿੰਦਰਪਾਲ ਸਿੰਘ ਪੱਖੋਕੇ, ਸ. ਦਲਜੀਤ ਸਿੰਘ ਭਿੰਡਰ, ਬੀਬੀ ਹਰਜਿੰਦਰ ਕੌਰ, ਸ. ਅਮਰੀਕ ਸਿੰਘ ਜਨੈਤਪੁਰ, ਸ. ਹਰਪਾਲ ਸਿੰਘ ਪਾਲੀ, ਸ. ਬਲਦੇਵ ਸਿੰਘ ਕਾਇਮਪੁਰ, ਸ.

ਹਰਭਜਨ ਸਿੰਘ ਮਸਾਣਾਂ, ਸ. ਭੁਪਿੰਦਰ ਸਿੰਘ ਅਸੰਧ, ਸ. ਬਲਦੇਵ ਸਿੰਘ ਖਾਲਸਾ, ਬੀਬੀ ਅਮਰਜੀਤ ਕੌਰ, ਬਾਬਾ ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਸ. ਜਗਸੀਰ ਸਿੰਘ ਮਾਂਗੇਆਣਾ, ਸ. ਗੁਰਪਾਲ ਸਿੰਘ ਗੋਰਾ, ਬੀਬੀ ਕਿਰਨਵੀਰ ਕੌਰ, ਸ. ਨਵਤੇਜ ਸਿੰਘ ਕਾਉਣੀ, ਸ. ਕੌਰ ਸਿੰਘ, ਬੀਬੀ ਪ੍ਰਮਿੰਦਰ ਕੌਰ, ਸ. ਦਰਸ਼ਨ ਸਿੰਘ ਬਰਾੜ, ਸ. ਪ੍ਰੀਤਮ ਸਿੰਘ ਮਨਸੀਹਾਂ, ਸ. ਦਰਸ਼ਨ ਸਿੰਘ ਸ਼ੇਰਖਾ, ਸ. ਬਲਵਿੰਦਰ ਸਿੰਘ ਭੰਮਾਂ ਲੰਡਾ, ਸ. ਸਤਪਾਲ ਸਿੰਘ ਤਲਵੰਡੀ ਭਾਈ, ਬੀਬੀ ਜਸਵਿੰਦਰ ਕੌਰ ਜੀਰਾ, ਸ. ਗੁਰਮੀਤ ਸਿੰਘ ਬੂਹ, ਸ. ਸੁਖਜੀਤ ਸਿੰਘ ਲੋਹਗੜ੍ਹ, ਬੀਬੀ ਨਰਿੰਦਰ ਕੌਰ, ਸ. ਗੁਰਮੇਲ ਸਿੰਘ ਸੰਗਤਪੁਰਾ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਤਰਸੇਮ ਸਿੰਘ ਰੱਤੀਆ, ਬੀਬੀ ਗੁਰਿੰਦਰ ਕੌਰ, ਸ. ਸ਼ੇਰ ਸਿੰਘ ਮੰਡਵਾਲਾ, ਸ. ਡੂੰਮਣ ਸਿੰਘ, ਸ. ਮੇਜਰ ਸਿੰਘ ਮਹਿਰਾਜ, ਬੀਬੀ ਜਸਪਾਲ ਕੌਰ, ਸ. ਅਮਰੀਕ ਸਿੰਘ ਕੋਟਸ਼ਮੀਰ, ਬੀਬੀ ਜੋਗਿੰਦਰ ਕੌਰ, ਸ. ਮੋਹਨ ਸਿੰਘ ਬੰਗੀ, ਸ. ਸੁਰਜੀਤ ਸਿੰਘ ਰਾਏਪੁਰ, ਮਾਸਟਰ ਮਿੱਠੂ ਸਿੰਘ ਕਾਹਨੇਕੇ, ਬਾਬਾ ਬੂਟਾ ਸਿੰਘ, ਬੀਬੀ ਜਸਵੀਰ ਕੌਰ, ਬੀਬੀ ਪਰਮਜੀਤ ਕੌਰ, ਬੀਬੀ ਜਸਪਾਲ ਕੌਰ, ਸ. ਮਲਕੀਤ ਸਿੰਘ ਚੰਗਾਲ, ਸ. ਪਰਮਜੀਤ ਸਿੰਘ ਖਾਲਸਾ, ਸ. ਬਲਦੇਵ ਸਿੰਘ ਚੂੰਘਾ, ਸੰਤ ਬਲਬੀਰ ਸਿੰਘ ਘੁੰਨਸ, ਬੀਬੀ ਸ਼ਰਨਜੀਤ ਕੌਰ, ਸ. ਜੈਪਾਲ ਸਿੰਘ ਮੰਡੀਆ, ਸ. ਭੁਪਿੰਦਰ ਸਿੰਘ ਭਲਵਾਨ, ਸ. ਹਰਦੇਵ ਸਿੰਘ ਰੋਗਲਾ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਨਿਰਮਲ ਸਿੰਘ ਹਰਿਆਓ, ਸ. ਕੁਲਦੀਪ ਸਿੰਘ ਨੱਸੂਪੁਰ, ਬੀਬੀ ਹਰਦੀਪ ਕੌਰ, ਸ. ਸਤਵਿੰਦਰ ਸਿੰਘ ਟੌਹੜਾ, ਸ. ਜਰਨੈਲ ਸਿੰਘ, ਸ. ਸਵਿੰਦਰ ਸਿੰਘ ਸਭਰਵਾਲ, ਸ. ਜਸਮੇਲ ਸਿੰਘ ਲਾਛੜੂ, ਬੀਬੀ ਕੁਲਦੀਪ ਕੌਰ ਟੌਹੜਾ, ਸ. ਨਿਰਮੈਲ ਸਿੰਘ ਜੌਲਾਂ, ਸ. ਸੁਰਜੀਤ ਸਿੰਘ ਗੜ੍ਹੀ, ਸ. ਗੁਰਪ੍ਰੀਤ ਸਿੰਘ, ਸ. ਰਣਧੀਰ ਸਿੰਘ ਚੀਮਾਂ, ਸ. ਅਵਤਾਰ ਸਿੰਘ ਰਿਆ, ਸ. ਰਵਿੰਦਰ ਸਿੰਘ ਖ਼ਾਲਸਾ, ਸ. ਦਵਿੰਦਰ ਸਿੰਘ ਖੱਟੜਾ, ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਚਰਨ ਸਿੰਘ ਆਲਮਗੀਰ, ਸ. ਹਰਪਾਲ ਸਿੰਘ ਜੱਲਾ, ਸ. ਹਰਪ੍ਰੀਤ ਸਿੰਘ ਗਰਚਾ, ਸ. ਜਗਜੀਤ ਸਿੰਘ ਤਲਵੰਡੀ, ਸ. ਗੁਰਚਰਨ ਸਿੰਘ ਗਰੇਵਾਲ, ਸ. ਜਸਵੰਤ ਸਿੰਘ ਪੁੜੈਣ, ਸ. ਕੇਵਲ ਸਿੰਘ ਬਾਦਲ, ਸ. ਬਲਵਿੰਦਰ ਸਿੰਘ ਬੈਂਸ, ਬੀਬੀ ਰਜਿੰਦਰ ਕੌਰ, ਸ. ਰਣਜੀਤ ਸਿੰਘ ਮੰਗਲੀ, ਸ. ਸਰਬੰਸ ਸਿੰਘ ਮਾਣਕੀ, ਸ. ਮਹਿੰਦਰ ਸਿੰਘ, ਸ. ਮਹਿੰਦਰ ਸਿੰਘ ਹੁਸੈਨਪੁਰਾ, ਸ. ਗੁਰਬਖ਼ਸ ਸਿੰਘ ਖ਼ਾਲਸਾ, ਸ. ਬਲਦੇਵ ਸਿੰਘ ਕਲਿਆਣ, ਸ. ਪਰਮਜੀਤ ਸਿੰਘ ਰਾਏਪੁਰ, ਬੀਬੀ ਦਵਿੰਦਰ ਕੌਰ ਕਾਲੜਾ, ਸ. ਕੁਲਵੰਤ ਸਿੰਘ ਮੰਨਣ, ਸ. ਰਣਜੀਤ ਸਿੰਘ ਕਾਹਲੋਂ, ਬੀਬੀ ਗੁਰਮੀਤ ਕੌਰ ਭੂੰਗਾ ਲੰਬਾਣਾ, ਸ. ਸਰਵਣ ਸਿੰਘ ਕੁਲਾਰ, ਬੀਬੀ ਗੁਰਪ੍ਰੀਤ ਕੌਰ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਜੀਤ ਸਿੰਘ ਜਲਾਲਉਸਮਾ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਖੁਸ਼ਵਿੰਦਰ ਸਿੰਘ ਭਾਟੀਆ, ਬੀਬੀ ਹਰਜਿੰਦਰ ਕੌਰ, ਭਾਈ ਮਨਜੀਤ ਸਿੰਘ, ਸ. ਨਿਰਮਲ ਸਿੰਘ ਨੌਸ਼ਹਿਰਾ ਢਾਲਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਗੁਰਿੰਦਰਪਾਲ ਸਿੰਘ ਰਣੀਕੇ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਰਜਿੰਦਰ ਸਿੰਘ ਮਹਿਤਾ, ਸ. ਬਾਵਾ ਸਿੰਘ ਗੁਮਾਨਪੁਰਾ, ਬੀਬੀ ਕਿਰਨਜੋਤ ਕੌਰ, ਸ. ਸੁਰਜੀਤ ਸਿੰਘ ਭਿੱਟੇਵਡ, ਬੀਬੀ ਬਲਵਿੰਦਰ ਕੌਰ ਲੋਪੋਕੇ, ਸ. ਅਮਰੀਕ ਸਿੰਘ ਵਿਛੋਆ, ਸ. ਜੋਧ ਸਿੰਘ ਸਮਰਾ, ਬੀਬੀ ਸਵਰਨ ਕੌਰ ਤੇੜਾ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਿਕਰਮਜੀਤ ਸਿੰਘ ਕੋਟਲਾ, ਸ. ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਤੁਗਲਵਾਲਾ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਗੁਰਨਾਮ ਸਿੰਘ ਜੱਸਲ, ਸ. ਅਮਰੀਕ ਸਿੰਘ ਸ਼ਾਹਪੁਰ, ਬੀਬੀ ਜੋਗਿੰਦਰ ਕੌਰ, ਬੀਬੀ ਜਸਵੀਰ ਕੌਰ ਜੱਫਰਵਾਲ, ਸ. ਰਵਿੰਦਰ ਸਿੰਘ ਚੱਕ, ਸ. ਤਾਰਾ ਸਿੰਘ ਤਲਵੰਡੀ, ਸ. ਹਰਜਿੰਦਰ ਸਿੰਘ ਧਾਮੀ, ਸ. ਸੁਰਿੰਦਰ ਸਿੰਘ ਠੇਕੇਦਾਰ, ਸ. ਜੰਗਬਹਾਦਰ ਸਿੰਘ ਰਾਏ, ਬੀਬੀ ਰਣਜੀਤ ਕੌਰ, ਸ. ਅਮਰਜੀਤ ਸਿੰਘ ਚਾਵਲਾ, ਪ੍ਰਿੰਸੀਪਲ ਸੁਰਿੰਦਰ ਸਿੰਘ, ਸ. ਪਰਮਜੀਤ ਸਿੰਘ ਲੱਖੇਵਾਲ, ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਬੀਬੀ ਪਰਮਜੀਤ ਕੌਰ

ਲਾਂਡਰਾਂ, ਸ. ਰਘੂਜੀਤ ਸਿੰਘ ਵਿਰਕ, ਸ. ਕਰਨੈਲ ਸਿੰਘ ਪੰਜੋਲੀ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਕੰਗ, ਸ. ਸੁਖਮੀਤ ਸਿੰਘ, ਸ. ਹਰਮਨਜੀਤ ਸਿੰਘ, ਸ. ਗੁਰਮਿੰਦਰ ਸਿੰਘ ਮਠਾਰੂ, ਸ. ਗੁਰਿੰਦਰ ਸਿੰਘ ਬਾਵਾ, ਬੀਬੀ ਸੁਖਵਿੰਦਰ ਕੌਰ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਪਰਮਜੀਤ ਸਿੰਘ ਸਰੋਆ, ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸੁਲੱਖਣ ਸਿੰਘ ਭੰਗਾਲੀ, ਸ. ਨਿਰਵੈਲ ਸਿੰਘ, ਸ. ਗੁਰਦਿਆਲ ਸਿੰਘ ਆਦਿ ਮੌਜੂਦ ਸਨ। ੨੯ ਨਵੰਬਰ

# ਭਾਰਤ ਸਰਕਾਰ ਸਿੱਖ ਮਸਲਿਆਂ ਦਾ ਤਰਜੀਹੀ ਤੌਰ 'ਤੇ ਸਰਲੀਕਰਨ ਕਰੇ -ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਜਨਰਲ ਹਾਊਸ ਦੇ ਅਹਿਮ ਮਤਿਆਂ ਬਾਰੇ ਦਿੱਤੀ ਜਾਣਕਾਰੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਦੌਰਾਨ ਪੇਸ਼ ਕੀਤੇ ਗਏ ਸਿੱਖ ਮਸਲਿਆਂ ਨਾਲ ਸਬੰਧਤ ਅਹਿਮ ਮਤਿਆਂ ਬਾਰੇ ਮੀਡੀਆ ਨੂੰ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਕੌਮ ਦੇ ਕਈ ਮਸਲਿਆਂ ਦਾ ਭਾਰਤ ਸਰਕਾਰ ਪਾਸੋਂ ਸਰਲੀਕਰਨ ਮੰਗਿਆ ਗਿਆ ਹੈ ਅਤੇ ਕਈ ਮਸਲੇ ਰਾਜ ਸਰਕਾਰ ਨਾਲ ਸਬੰਧਤ ਹਨ। ਉਨ੍ਹਾਂ ਦੱਸਿਆ ਕਿ ਜਨਰਲ ਇਜਲਾਸ ਦੇ ਇਕ ਮਤੇ ਵਿਚ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਨੂੰ ਮੁੜ ਤੋਂ ਖੋਲ੍ਹਣ ਸਬੰਧੀ ਦੋਹਾਂ ਸਰਕਾਰਾਂ ਦਾ ਧੰਨਵਾਦ ਕੀਤਾ ਗਿਆ ਹੈ। ਇਸ ਮਤੇ ਵਿਚ ਇਹ ਮੰਗ ਵੀ ਕੀਤੀ ਗਈ ਹੈ ਕਿ ਲਾਂਘੇ ਰਾਹੀਂ ਗੁਰ-ਅਸਥਾਨ ਦੇ ਦਰਸ਼ਨਾਂ ਨੂੰ ਜਾਣ ਵਾਲੇ ਸ਼ਰਧਾਲੂਆਂ ਲਈ ਪਾਸਪੋਰਟ ਦੀ ਸ਼ਰਤ ਖ਼ਤਮ ਕੀਤੀ ਜਾਵੇ ਅਤੇ ਪ੍ਰਕਿਰਿਆ ਵੀ ਸੁਖਾਲੀ ਕੀਤੀ ਜਾਵੇ। ਇਸੇ ਤਰ੍ਹਾਂ ਕਿਸਾਨ ਵਿਰੋਧੀ ਤਿੰਨ ਕਾਲੇ ਕਾਨੂੰਨਾਂ ਨੂੰ ਵਾਪਸ ਲੈਣ ਦਾ ਸਵਾਗਤ ਕਰਦੇ ਇਕ ਮਤੇ ਵਿਚ ਕਿਸਾਨਾਂ ਨੂੰ ਦੁਨੀਆਂ ਦਾ ਅੰਨਦਾਤਾ ਆਖਦਿਆਂ ਕਿਸਾਨਾਂ ਦੀ ਫਸਲ ਦਾ ਘੱਟੋ ਘੱਟ ਸਮਰਥਨ ਮੁੱਲ ਯਕੀਨੀ ਬਣਾਉਣ ਲਈ ਤੁਰੰਤ ਕਾਨੂੰਨ ਬਣਾਉਣ ਦੀ ਵੀ ਮੰਗ ਕੀਤੀ ਗਈ ਹੈ।

ਉਨ੍ਹਾਂ ਦੱਸਿਆ ਕਿ ਇਕ ਮਤੇ ਰਾਹੀਂ ਸਿੱਖ ਸੰਸਥਾਵਾਂ ਵਿਚ ਸਰਕਾਰੀ ਦਖ਼ਲ ਦੀ ਕਰੜੀ ਆਲੋਚਨਾ ਕੀਤੀ ਗਈ ਹੈ। ਇਸ ਮਤੇ ਵਿਚ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਅਤੇ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪ੍ਰਬੰਧਕ ਕਮੇਟੀ ਵਿਚ ਸਰਕਾਰੀ ਦਖਲ ਦਾ ਹਵਾਲਾ ਦਿੰਦਿਆਂ ਸਰਕਾਰ ਤੋਂ ਮੰਗ ਕੀਤੀ ਗਈ ਹੈ ਕਿ ਇਨ੍ਹਾਂ ਸਿੱਖ ਸੰਸਥਾਵਾਂ ਵਿਚ ਸਰਕਾਰੀ ਦਖ਼ਲ ਤੁਰੰਤ ਬੰਦ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਦਿੱਲੀ ਕਮੇਟੀ ਦੀਆਂ ਜਨਰਲ ਚੋਣਾਂ ਉਪਰੰਤ ਵੀ ਅਹੁਦੇਦਾਰਾਂ ਦੀ ਚੋਣ ਨਹੀਂ ਹੋਣ ਦਿੱਤੀ ਜਾ ਰਹੀ, ਜੋ ਸਿੱਖ ਸੰਸਥਾ ਵਿਚ ਸਿੱਧਾ ਸਰਕਾਰੀ ਦਖ਼ਲ ਹੈ। ਐਡਵੋਕੇਟ ਧਾਮੀ ਨੇ ਦੱਸਿਆ ਕਿ ਇਕ ਮਤੇ ਰਾਹੀਂ ਕਾਂਗਰਸ ਜਮਾਤ ਨੂੰ ਸਿੱਖ ਮਾਨਸਿਕਤਾ ਨੂੰ ਬਾਰ-ਬਾਰ ਪੀੜ ਦੇਣ ਵਾਲੀ ਜਮਾਤ ਕਰਾਰ ਦਿੱਤਾ ਗਿਆ ਹੈ। ਉਨ੍ਹਾਂ ਕਿਹਾ ਕਿ ਕਾਂਗਰਸ ਨੇ ਪਹਿਲਾਂ ਜੂਨ ੧੯੮੪ ਅਤੇ ਫਿਰ ਨਵੰਬਰ ੧੯੮੪ ਵਿਚ ਸਿੱਖਾਂ ਦਾ ਕਤਲੇਆਮ ਕਰਕੇ ਮਾਨਵ ਵਿਰੋਧੀ ਪ੍ਰਗਟਾਵਾ ਕੀਤਾ। ਦੁੱਖ ਦੀ ਗੱਲ ਹੈ ਕਿ ਕਤਲੇਆਮ ਵਿਚ ਸ਼ਾਮਲ ਲੋਕਾਂ ਨੂੰ ਕਾਂਗਰਸ ਜਮਾਤ ਨਵਾਜ ਰਹੀ ਹੈ। ਹਾਲ ਹੀ ਵਿਚ ਜਗਦੀਸ਼ ਟਾਈਟਲਰ ਨੂੰ ਵੱਡਾ ਅਹੁੱਦਾ ਦਿੱਤਾ ਗਿਆ ਹੈ, ਜਿਸ ਨਾਲ ਸਿੱਖ ਭਾਵਨਾਵਾਂ ਦੁਖੀਆਂ ਹਨ। ਉਨ੍ਹਾਂ ਕਿਹਾ ਕਿ ਇਸ ਮਤੇ ਵਿਚ ਟਾਈਟਲਰ ਨੂੰ ਪਾਰਟੀ ਦੇ ਵਿਸ਼ੇਸ਼ ਇਨਵਾਈਟੀ ਤੋਂ ਤੁਰੰਤ ਹਟਾ ਕੇ ਕਾਂਗਰਸ ਸਿੱਖ ਜਗਤ

ਤੋਂ ਮੁਆਫ਼ੀ ਮੰਗਣ ਲਈ ਚੇਤਾਵਨੀ ਦਿੱਤੀ ਗਈ ਹੈ।

ਇਸੇ ਤਰ੍ਹਾਂ ਇਕ ਹੋਰ ਮਤੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਬੇਅਦਬੀ ਦੀਆਂ ਵਾਪਰਦੀਆਂ ਘਟਨਾਵਾਂ 'ਤੇ ਗਹਿਰੀ ਚਿੰਤਾ ਪ੍ਰਗਟ ਕਰਦਿਆਂ ਇਸ ਦੀ ਰੋਕਥਾਮ ਲਈ ਸਖ਼ਤ ਕਾਨੂੰਨ ਬਨਾਉਣ ਦੀ ਮੰਗ ਕੀਤੀ ਗਈ ਹੈ। ਇਸ ਮਤੇ ਰਾਹੀਂ ਬੇਅਦਬੀ ਕਰਨ ਵਾਲੇ ਲੋਕਾਂ ਨੂੰ ਉਮਰ ਕੈਦ ਦੀ ਸਜ਼ਾ ਦਾ ਕਾਨੂੰਨ ਬਣਾਉਣ ਦੀ ਮੰਗ ਕੀਤੀ ਗਈ ਹੈ। ਦੇਸ਼ ਵਿਦੇਸ਼ਾਂ ਵਿਚ ਸਿੱਖਾਂ 'ਤੇ ਹੁੰਦੇ ਨਸਲੀ ਹਮਲਿਆਂ 'ਤੇ ਇਕ ਮਤੇ ਰਾਹੀਂ ਗਹਿਰੀ ਚਿੰਤਾ ਪ੍ਰਗਟਾਉਂਦਿਆਂ ਭਾਰਤ ਸਰਕਾਰ ਪਾਸੋਂ ਮੰਗ ਕੀਤੀ ਗਈ ਹੈ ਕਿ ਉਹ ਅਜਿਹੀਆਂ ਘਟਨਾਵਾਂ ਰੋਕਣ ਲਈ ਕਦਮ ਉਠਾਏ। ਦੇਸ਼ ਅੰਦਰ ਵੱਖ-ਵੱਖ ਸਰਕਾਰਾਂ ਨੂੰ ਇਸ ਸਬੰਧ ਵਿਚ ਹੁਕਮ ਜਾਰੀ ਕੀਤੇ ਜਾਣ ਅਤੇ ਵਿਦੇਸ਼ਾਂ ਵਿਚ ਨਸਲੀ ਹਮਲਿਆਂ ਨੂੰ ਰੋਕਣ ਲਈ ਭਾਰਤ ਸਰਕਾਰ ਵਿਦੇਸ਼ਾਂ ਦੀਆਂ ਸਰਕਾਰਾਂ ਪਾਸ ਕੂਟਨੀਤਕ ਪੱਧਰ 'ਤੇ ਪਹੁੰਚ ਕਰੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਜਨਰਲ ਇਜਲਾਸ ਦੇ ਇਕ ਮਤੇ ਰਾਹੀਂ ਕੇਂਦਰੀ ਬੋਰਡ ਸੀਬੀਐਸਈ ਵੱਲੋਂ ਪੰਜਾਬੀ ਭਾਸ਼ਾ ਨੂੰ ਮੁੱਖ ਵਿਸ਼ਿਆਂ 'ਚੋਂ ਬਾਹਰ ਕਰਨ ਦੀ ਸਖ਼ਤ ਨਿੰਦਾ ਕੀਤੀ ਗਈ ਹੈ। ਸੀਬੀਐਸਈ ਦੇ ਇਸ ਕਦਮ ਨੂੰ ਸੂਬੇ ਦੇ ਵਿਦਿਆਰਥੀਆਂ ਨਾਲ ਘੋਰ ਬੇਇਨਸਾਫ਼ੀ ਹੈ ਅਤੇ ਇਹ ਸੰਘੀ ਸੰਵਿਧਾਨ ਦੀ ਮੂਲ ਭਾਵਨਾ ਦੇ ਬਰਖ਼ਿਲਾਫ਼ ਵੀ ਹੈ। ਇਸ ਲਈ ਭਾਰਤ ਸਰਕਾਰ ਸੀਬੀਐਸਈ ਵੱਲੋਂ ਪੰਜਾਬੀ ਭਾਸ਼ਾ ਨੂੰ ਮੁੱਖ ਵਿਸ਼ਿਆਂ ਵਿਚ ਮੁੜ ਸ਼ਾਮਲ ਕਰਵਾਉਣ ਲਈ ਤੁਰੰਤ ਕਾਰਵਾਈ ਕਰੇ। ਐਡਵੋਕੇਟ ਧਾਮੀ ਅਨੁਸਾਰ ਬੇਰੁਜ਼ਗਾਰੀ ਕਾਰਨ ਨੌਜੁਆਨੀ ਦੇ ਵਿਦੇਸ਼ਾਂ ਵਿਚ ਵੱਸਣ ਦੇ ਰੁਝਾਨ 'ਤੇ ਗਹਿਰੀ ਚਿੰਤਾ ਪ੍ਰਗਟ ਕਰਦਿਆਂ ਇਕ ਮਤੇ ਰਾਹੀਂ ਸਰਕਾਰਾਂ ਤੋਂ ਮੰਗ ਕੀਤੀ ਗਈ ਕਿ ਨੌਜੁਆਨਾਂ ਲਈ ਰੁਜ਼ਗਾਰਮੁਖੀ ਨੀਤੀਆਂ ਘੜੀਆਂ ਜਾਣ, ਤਾਂ ਜੋ ਨੌਜੁਆਨ ਆਪਣੇ ਦੇਸ਼ ਅੰਦਰ ਰਹਿਣ ਵਿਚ ਮਾਣ ਮਹਿਸੂਸ ਕਰਨ।

ਉਨ੍ਹਾਂ ਦੱਸਿਆ ਕਿ ਸ਼ੋਸ਼ਲ ਮੀਡੀਆ 'ਤੇ ਸਿੱਖ ਗੁਰੂ ਸਾਹਿਬਾਨ, ਸਿੱਖ ਸ਼ਹੀਦਾਂ ਅਤੇ ਸਿੱਖ ਇਤਿਹਾਸ ਦੇ ਸਿਧਾਂਤਾਂ ਵਿਰੁੱਧ ਪਾਈ ਜਾਂਦੀ ਸਮੱਗਰੀ ਦਾ ਰੁਝਾਨ ਮੰਦਭਾਗਾ ਹੈ, ਸਰਕਾਰ ਇਸ ਨੂੰ ਰੋਕਣ ਲਈ ਸਖ਼ਤ ਕਦਮ ਉਠਾਏ। ਇਸ ਦੇ ਨਾਲ ਹੀ ਸੱਭਿਆਚਾਰ ਦੇ ਨਾਂ 'ਤੇ ਫਿਲਮਾਂ ਤੇ ਗੀਤਾਂ ਆਦਿ ਵਿਚ ਪਰੋਸੀ ਜਾਂਦੀ ਅਸ਼ਲੀਲਤਾ ਦੀ ਨਿਖੇਧੀ ਦਾ ਮਤਾ ਵੀ ਲਿਆਂਦਾ ਗਿਆ ਹੈ।

ਇਸੇ ਦੌਰਾਨ ਨਵੇਂ ਚੁਣੇ ਗਏ ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ ਨੇ ਕਿਹਾ ਕਿ ਪੰਜਾਬ ਦੀ ਕਾਂਗਰਸ ਸਰਕਾਰ ਦੇ ਮੁੱਖ ਮੰਤਰੀ ਸ. ਚਰਨਜੀਤ ਸਿੰਘ ਚੰਨੀ ਵੱਲੋਂ ਵਿਧਾਨ ਸਭਾ ਵਿਚ ਸ਼੍ਰੋਮਣੀ ਅਕਾਲੀ ਦਲ ਨੂੰ ਮੰਦਭਾਸ਼ਾ ਬੋਲਦਿਆਂ ਗੱਦਾਰ ਕਹਿਣਾ ਬੇਹੱਦ ਨਿੰਦਣਯੋਗ ਹੈ ਅਤੇ ਇਸ ਸਬੰਧ ਵਿਚ ਮਤਾ ਪਾਸ ਕਰਕੇ ਨਿੰਦਾ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਗੱਦਾਰ ਤਾਂ ਕਾਂਗਰਸ ਜਮਾਤ ਹੈ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਹਮੇਸ਼ਾ ਪੰਥਕ ਲੜਾਈ ਲੜੀ ਹੈ। ਇਸ 'ਤੇ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਨੂੰ ਸ਼ਾਮਲ ਕੀਤਾ ਜਾਂਦਾ ਹੈ।

ਇਸੇ ਦੌਰਾਨ ਬੀਤੇ ਸਮੇਂ ਵਿਚ ਵਿਛੜੀਆਂ ਕੁਝ ਸ਼ਖ਼ਸੀਅਤਾਂ ਸਬੰਧੀ ਸ਼ੋਕ ਮਤੇ ਪੜ੍ਹੇ ਗਏ। ਇਨ੍ਹਾਂ ਵਿਛੜੀਆਂ ਸ਼ਖ਼ਸੀਅਤਾਂ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਹੈੱਡ ਗ੍ਰੰਥੀ ਗਿਆਨੀ ਭਗਵਾਨ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਬਾਬਾ ਦਲਵਾਰ ਸਿੰਘ ਛੀਨੀਵਾਲ, ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਸੇਵਾ ਸਿੰਘ ਸੇਖਵਾਂ ਸਮੇਤ ਕਿਸਾਨ ਸੰਘਰਸ਼ ਦੌਰਾਨ ਅਕਾਲ ਚਲਾਣਾ ਕਰ ਗਏ ਕਿਸਾਨ ਸ਼ਾਮਲ ਹਨ। ਸ਼ੋਕ ਮਤਿਆਂ ਵਿਚ ਸ਼੍ਰੋਮਣੀ ਕਮੇਟੀ ਮੈਂਬਰ ਬੀਬੀ ਕਿਰਨਜੋਤ ਕੌਰ ਦੇ ਕਹਿਣ 'ਤੇ ਸਿੱਖ ਸਕਾਲਰ ਡਾ. ਜੋਧ ਸਿੰਘ ਅਤੇ ਸ. ਜਰਨੈਲ ਸਿੰਘ ਦਿੱਲੀ ਦਾ ਨਾਂ ਵੀ ਸ਼ਾਮਲ ਕੀਤਾ ਗਿਆ। ਇਨ੍ਹਾਂ ਵਿਛੜੀਆਂ ਰੂਹਾਂ ਨਮਿਤ ਮੂਲਮੰਤਰ ਅਤੇ ਗੁਰਮੰਤਰ ਦੇ ਜਾਪ ਵੀ ਕੀਤੇ ਗਏ। ੨੯ ਨਵੰਬਰ ■

ੴ ਸਤਿਗੁਰ ਪ੍ਰਸਾਦਿ॥
## ਕਾਰਵਾਈ ਜਨਰਲ ਸਮਾਗਮ
## ੧੪ ਮੱਘਰ ਸੰਮਤ ਨਾਨਕਸ਼ਾਹੀ ੫੫੩
## ੨੯ ਨਵੰਬਰ ੨੦੨੧

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਜਿਸਟਰਡ ਪੱਤਰ ਨੰਬਰ ੨੨੬੦੨ ਮਿਤੀ ੬-੧੧-੨੦੨੧ ਰਾਹੀਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਜਨਰਲ ਸਮਾਗਮ ਦੀ ਇਕੱਤਰਤਾ ੧੪ ਮੱਘਰ ਸੰਮਤ ਨਾਨਕਸ਼ਾਹੀ ੫੫੩ (ਮੁਤਾਬਿਕ ੨੯ ਨਵੰਬਰ ੨੦੨੧) ਦਿਨ ਸੋਮਵਾਰ ਨੂੰ ਬਾਅਦ ਦੁਪਹਿਰ ੧.੦੦ ਵਜ੍ਹੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਬੀਬੀ ਜਗੀਰ ਕੌਰ ਜੀ ਬੇਗੋਵਾਲ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਪ੍ਰਧਾਨਗੀ ਹੇਠ ਆਰੰਭ ਹੋਈ। ਇਕੱਤਰਤਾ ਵਿੱਚ ਹੇਠ ਲਿਖੇ ਮੈਂਬਰ ਸਾਹਿਬਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਸ਼ਾਮਿਲ ਹੋਏ:-

| ਸੀ.ਨੰ. | ਹਲਕਾ ਨੰ:/ਨਾਮ ਹਲਕਾ | ਨਾਮ ਮੈਂਬਰ ਸਾਹਿਬਾਨ |
|---|---|---|
| **ਹਿਮਾਚਲ ਪ੍ਰਦੇਸ਼** | | |
| ੧ | ਸ਼ਿਮਲਾ | ਸ੍ਰ. ਦਲਜੀਤ ਸਿੰਘ ਜੀ |
| **ਚੰਡੀਗੜ੍ਹ** | | |
| ੨. | ਚੰਡੀਗੜ੍ਹ | ਬੀਬੀ ਹਰਜਿੰਦਰ ਕੌਰ ਜੀ |
| **ਹਰਿਆਣਾ ਰਾਜ** | | |
| ੩ | ੩/੧ ਅੰਬਾਲਾ | ਸ੍ਰ. ਅਮਰੀਕ ਸਿੰਘ ਜੀ |
| ੪ | ੩/੨ ਅੰਬਾਲਾ | ਸ੍ਰ. ਹਰਪਾਲ ਸਿੰਘ ਜੀ |
| ੫ | ੪/੧ ਯੁਮਨਾ ਨਗਰ | ਸ੍ਰ. ਬਲਦੇਵ ਸਿੰਘ ਜੀ |
| ੬ | ੫ ਕੁਰੂਕਸ਼ੇਤਰ | ਸ੍ਰ. ਹਰਭਜਨ ਸਿੰਘ ਜੀ |
| ੭ | ੬ ਕਰਨਾਲ | ਸ੍ਰ: ਭੁਪਿੰਦਰ ਸਿੰਘ ਜੀ |
| ੮ | ੮/੧ ਹਿਸਾਰ | ਸ੍ਰ. ਬਲਦੇਵ ਸਿੰਘ ਜੀ |
| ੯ | ੮/੨ ਹਿਸਾਰ | ਬੀਬੀ ਅਮਰਜੀਤ ਕੌਰ ਜੀ |
| ੧੦ | ੯ ਸਰਸਾ | ਸ੍ਰ. ਗੁਰਮੀਤ ਸਿੰਘ ਜੀ |
| **ਪੰਜਾਬ ਰਾਜ** | | |
| **ਜ਼ਿਲ੍ਹਾ ਮੁਕਤਸਰ ਸਾਹਿਬ** | | |
| ੧੧ | ੧੦ ਡੱਬਵਾਲੀ | ਸ੍ਰ. ਜਗਸੀਰ ਸਿੰਘ ਜੀ |
| ੧੨ | ੧੨/੧ ਗਿੱਦੜਬਾਹਾ | ਸ੍ਰ. ਗੁਰਪਾਲ ਸਿੰਘ ਜੀ |
| ੧੩ | ੧੨/੨. ਗਿੱਦੜਬਾਹਾ | ਬੀਬੀ ਕਿਰਨਵੀਰ ਕੌਰ ਜੀ |
| ੧੪ | ੧੩ ਦੋਦਾ | ਸ੍ਰ. ਨਵਤੇਜ ਸਿੰਘ ਜੀ |
| **ਜ਼ਿਲ੍ਹਾ ਫਿਰੋਜ਼ਪੁਰ** | | |
| ੧੫ | ੧੫/੧ ਅਬੋਹਰ | ਸ੍ਰ: ਕੌਰ ਸਿੰਘ ਜੀ |
| ੧੬ | ੧੫/੨ ਅਬੋਹਰ | ਬੀਬੀ ਪਰਮਿੰਦਰ ਕੌਰ ਜੀ |
| ੧੭ | ੧੭ ਜਲਾਲਾਬਾਦ | ਸ੍ਰ. ਦਰਸ਼ਨ ਸਿੰਘ ਜੀ |

| | |
|---|---|
| ੧੮ ੧੮ ਮਮਦੋਟ | ਸ੍ਰ. ਪ੍ਰੀਤਮ ਸਿੰਘ ਜੀ |
| ੧੯ ੧੯/੧ ਫਿਰੋਜ਼ਪੁਰ | ਸ੍ਰ. ਦਰਸ਼ਨ ਸਿੰਘ ਜੀ |
| ੨੦ ੧੯/੨ ਫਿਰੋਜ਼ਪੁਰ | ਸ੍ਰ. ਬਲਵਿੰਦਰ ਸਿੰਘ ਜੀ |
| ੨੧ ੨੦/੧ ਤਲਵੰਡੀ ਭਾਈ | ਸ੍ਰ. ਸਤਪਾਲ ਸਿੰਘ ਜੀ |
| ੨੨ ੨੦/੨ ਤਲਵੰਡੀ ਭਾਈ | ਬੀਬੀ ਜਸਵਿੰਦਰ ਕੌਰ ਜੀ |
| ੨੩ ੨੧ ਜ਼ੀਰਾ | ਸ੍ਰ. ਗੁਰਮੀਤ ਸਿੰਘ ਜੀ |
| **ਜ਼ਿਲ੍ਹਾ ਮੋਗਾ** | |
| ੨੪ ੨੨ ਧਰਮਕੋਟ | ਸ੍ਰ. ਸੁਖਜੀਤ ਸਿੰਘ ਜੀ ਲੋਹਗੜ੍ਹ |
| ੨੫ ੨੪/੨ ਬੱਧਨੀ ਕਲਾਂ | ਬੀਬੀ ਨਰਿੰਦਰ ਕੌਰ ਜੀ |
| ੨੬ ੨੫ ਨਿਹਾਲ ਸਿੰਘ ਵਾਲਾ | ਸ੍ਰ. ਗੁਰਮੇਲ ਸਿੰਘ ਜੀ |
| ੨੭ ੨੬ ਬਾਘਾ ਪੁਰਾਣਾ | ਸ੍ਰ. ਸੁਖਹਰਪ੍ਰੀਤ ਸਿੰਘ ਜੀ |
| ੨੮ ੨੭/੧ ਘੱਲ ਕਲਾਂ | ਸ੍ਰ. ਤਰਸੇਮ ਸਿੰਘ ਜੀ |
| **ਜ਼ਿਲ੍ਹਾ ਫਰੀਦਕੋਟ** | |
| ੨੯ ੨੮/੨ ਫਰੀਦਕੋਟ | ਬੀਬੀ ਗੁਰਿੰਦਰ ਕੌਰ ਜੀ |
| ੩੦ ੨੯ ਕੋਟਕਪੂਰਾ | ਸ੍ਰ. ਸ਼ੇਰ ਸਿੰਘ ਜੀ |
| **ਜ਼ਿਲ੍ਹਾ ਬਠਿੰਡਾ** | |
| ੩੧ ੩੧/੧ ਭਗਤਾ | ਸ੍ਰ. ਛੁੰਮਣ ਸਿੰਘ ਜੀ |
| ੩੨ ੩੨/੧ ਰਾਮਪੁਰਾ ਫੂਲ | ਸ੍ਰ. ਮੇਜਰ ਸਿੰਘ ਜੀ |
| ੩੩ ੩੨/੨ ਰਾਮਪੁਰਾ ਫੂਲ | ਬੀਬੀ ਜਸਪਾਲ ਕੌਰ ਜੀ |
| ੩੪ ੩੪/੧ ਬੱਲੂਆਣਾ | ਸ੍ਰ. ਅਮਰੀਕ ਸਿੰਘ ਜੀ |
| ੩੫ ੩੪/੨ ਬੱਲੂਆਣਾ | ਬੀਬੀ ਜੋਗਿੰਦਰ ਕੌਰ ਜੀ |
| ੩੬ ੩੫ ਤਲਵੰਡੀ ਸਾਬੋ | ਸ੍ਰ. ਮੋਹਨ ਸਿੰਘ ਜੀ |
| **ਜ਼ਿਲ੍ਹਾ ਮਾਨਸਾ** | |
| ੩੭ ੩੭. ਸਰਦੂਲਗੜ੍ਹ | ਸ੍ਰ: ਸੁਰਜੀਤ ਸਿੰਘ ਜੀ |
| ੩੮ ੩੮/੧ ਮਾਨਸਾ | ਸ੍ਰ: ਮਿੱਠੂ ਸਿੰਘ ਜੀ |
| ੩੯ ੩੮/੨ ਮਾਨਸਾ | ਸ੍ਰ. ਬੂਟਾ ਸਿੰਘ ਜੀ |
| ੪੦ ੪੦/੨ ਬੁਢਲਾਡਾ | ਬੀਬੀ ਜਸਵੀਰ ਕੌਰ ਜੀ |
| **ਜ਼ਿਲ੍ਹਾ ਸੰਗਰੂਰ** | |
| ੪੧ ੪੧ ਮੂਨਕ | ਬੀਬੀ ਪਰਮਜੀਤ ਕੌਰ ਜੀ |
| ੪੨ ੪੨/੨ ਸੁਨਾਮ | ਬੀਬੀ ਜਸਪਾਲ ਕੌਰ ਜੀ |
| ੪੩ ੪੩/੧ ਲੌਂਗੋਵਾਲ | ਸ੍ਰ. ਗੋਬਿੰਦ ਸਿੰਘ ਜੀ |
| ੪੪ ੪੩/੨ ਲੌਂਗੋਵਾਲ | ਸ੍ਰ. ਮਲਕੀਤ ਸਿੰਘ ਜੀ |
| ੪੫ ੪੪ ਬਰਨਾਲਾ | ਸ੍ਰ. ਪਰਮਜੀਤ ਸਿੰਘ ਜੀ |
| ੪੬ ੪੫ ਭਦੌੜ | ਸ੍ਰ. ਬਲਦੇਵ ਸਿੰਘ ਜੀ |
| ੪੭ ੪੬/੨ ਚੰਨਣਵਾਲ | ਸੰਤ ਬਲਬੀਰ ਸਿੰਘ ਜੀ |

| | | |
|---|---|---|
| ੪੮ | ੪੭/੨ ਧੂਰੀ | ਬੀਬੀ ਸ਼ਰਨਜੀਤ ਕੌਰ ਜੀ |
| ੪੯ | ੪੮ ਮਲੇਰਕੋਟਲਾ | ਸ੍ਰ. ਜੈਪਾਲ ਸਿੰਘ ਜੀ |
| ੫੦ | ੪੯ ਅਮਰਗੜ੍ਹ | ਸ੍ਰ. ਭੁਪਿੰਦਰ ਸਿੰਘ ਜੀ |
| ੫੧ | ੫੧/੧ ਦਿੜ੍ਹਬਾ | ਸ੍ਰ. ਹਰਦੇਵ ਸਿੰਘ ਜੀ |
| ੫੨ | ੫੧/੨ ਦਿੜ੍ਹਬਾ | ਬੀਬੀ ਮਲਕੀਤ ਕੌਰ ਜੀ |

**ਜ਼ਿਲ੍ਹਾ ਪਟਿਆਲਾ**

| | | |
|---|---|---|
| ੫੩ | ੫੨ ਸਮਾਣਾ | ਸ੍ਰ. ਨਿਰਮਲ ਸਿੰਘ ਜੀ |
| ੫੪ | ੫੩/੧ ਨਾਭਾ | ਸ੍ਰ. ਕੁਲਦੀਪ ਸਿੰਘ ਜੀ |
| ੫੫ | ੫੩/੨ ਨਾਭਾ | ਬੀਬੀ ਹਰਦੀਪ ਕੌਰ ਜੀ |
| ੫੬ | ੫੪ ਭਾਦਸੋਂ | ਸ੍ਰ. ਸਤਵਿੰਦਰ ਸਿੰਘ ਜੀ |
| ੫੭ | ੫੫/੧ ਡਕਾਲਾ | ਸ੍ਰ. ਜਰਨੈਲ ਸਿੰਘ ਜੀ |
| ੫੮ | ੫੬ ਪਟਿਆਲਾ ਸ਼ਹਿਰ | ਸ੍ਰ. ਸਵਿੰਦਰ ਸਿੰਘ ਜੀ |
| ੫੯ | ੫੭/੧ ਸਨੌਰ | ਸ੍ਰ. ਜਸਮੇਰ ਸਿੰਘ ਜੀ |
| ੬੦ | ੫੭/੨ ਸਨੌਰ | ਬੀਬੀ ਕੁਲਦੀਪ ਕੌਰ ਜੀ |
| ੬੧ | ੫੮ ਡੇਰਾਬੱਸੀ | ਸ੍ਰ. ਨਿਰਮੈਲ ਸਿੰਘ ਜੀ |
| ੬੨ | ੫੯ ਰਾਜਪੁਰਾ | ਸ੍ਰ. ਸੁਰਜੀਤ ਸਿੰਘ ਜੀ |

**ਜ਼ਿਲ੍ਹਾ ਫਤਹਿਗੜ੍ਹ ਸਾਹਿਬ**

| | | |
|---|---|---|
| ੬੩ | ੬੦ ਫਤਹਿਗੜ੍ਹ ਸਾਹਿਬ | ਸ੍ਰ. ਗੁਰਪ੍ਰੀਤ ਸਿੰਘ ਜੀ |
| ੬੪ | ੬੧/੧ ਬੱਸੀ ਪਠਾਣਾਂ | ਸ੍ਰ. ਰਣਧੀਰ ਸਿੰਘ ਜੀ |
| ੬੫ | ੬੧/੨ ਬੱਸੀ ਪਠਾਣਾ | ਸ੍ਰ. ਅਵਤਾਰ ਸਿੰਘ ਜੀ |
| ੬੬ | ੬੨ ਅਮਲੋਹ | ਸ੍ਰ. ਰਵਿੰਦਰ ਸਿੰਘ ਜੀ |

**ਜ਼ਿਲ੍ਹਾ ਲੁਧਿਆਣਾ**

| | | |
|---|---|---|
| ੬੭ | ੬੩ ਖੰਨਾ | ਸ੍ਰ. ਦਵਿੰਦਰ ਸਿੰਘ ਜੀ |
| ੬੮ | ੬੪ ਪਾਇਲ | ਸ੍ਰ. ਰਘਬੀਰ ਸਿੰਘ ਜੀ |
| ੬੯ | ੬੫/੧ ਦੋਰਾਹਾ | ਸ੍ਰ. ਚਰਨ ਸਿੰਘ ਜੀ |
| ੭੦ | ੬੫/੨ ਦੋਰਾਹਾ | ਸ੍ਰ. ਹਰਪਾਲ ਸਿੰਘ ਜੀ |
| ੭੧ | ੬੬ ਪੱਖੋਵਾਲ | ਸ੍ਰ. ਹਰਪ੍ਰੀਤ ਸਿੰਘ ਜੀ |
| ੭੨ | ੬੭ ਰਾਏਕੋਟ | ਸ੍ਰ. ਜਗਜੀਤ ਸਿੰਘ ਜੀ |
| ੭੩ | ੬੮/੧ ਜਗਰਾਉਂ | ਸ੍ਰ. ਗੁਰਚਰਨ ਸਿੰਘ ਜੀ |
| ੭੪ | ੬੯ ਸਿਧਵਾਂ ਬੇਟ | ਸ੍ਰ. ਜਸਵੰਤ ਸਿੰਘ ਜੀ |
| ੭੫ | ੭੦/੨ ਮੁੱਲਾਂਪੁਰ ਦਾਖਾ | ਸ੍ਰ. ਕੇਵਲ ਸਿੰਘ ਜੀ ਬਾਦਲ |
| ੭੬ | ੭੧ ਲੁਧਿਆਣਾ (ਦੱਖਣੀ) | ਸ੍ਰ. ਬਲਵਿੰਦਰ ਸਿੰਘ ਜੀ |
| ੭੭ | ੭੨/੨ ਲੁਧਿਆਣਾ (ਪੱਛਮੀ) | ਬੀਬੀ ਰਜਿੰਦਰ ਕੌਰ ਜੀ |
| ੭੮ | ੭੪ ਲੁਧਿਆਣਾ (ਦਿਹਾਤੀ) | ਸ੍ਰ. ਰਣਜੀਤ ਸਿੰਘ ਜੀ |
| ੭੯ | ੭੫/੧ ਸਮਰਾਲਾ | ਸ੍ਰ. ਸਰਬੰਸ ਸਿੰਘ ਜੀ |

| | |
|---|---|
| ੮੦ ੭੫/੨ ਸਮਰਾਲਾ | ਬੀਬੀ ਹਰਜਿੰਦਰ ਕੌਰ ਜੀ |
| **ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ** | |
| ੮੧ ੭੬/੧ ਬਲਾਚੌਰ | ਸ੍ਰ. ਮਹਿੰਦਰ ਸਿੰਘ ਜੀ |
| ੮੨ ੭੬/੨ ਬਲਾਚੌਰ | ਸ੍ਰ. ਗੁਰਬਖਸ਼ ਸਿੰਘ ਜੀ |
| **ਜ਼ਿਲ੍ਹਾ: ਜਲੰਧਰ** | |
| ੮੩ ੮੦/੨ ਸ਼ਾਹਕੋਟ | ਸ੍ਰ. ਬਲਦੇਵ ਸਿੰਘ ਜੀ |
| ੮੪ ੮੧/੨ ਆਦਮਪੁਰ | ਬੀਬੀ ਦਵਿੰਦਰ ਕੌਰ ਜੀ |
| ੮੫ ੮੨ ਜਲੰਧਰ | ਸ੍ਰ. ਕੁਲਵੰਤ ਸਿੰਘ ਜੀ |
| ੮੬ ੮੩/੧ ਕਰਤਾਰਪੁਰ | ਸ੍ਰ. ਰਣਜੀਤ ਸਿੰਘ ਜੀ |
| ੮੭ ੮੩/੨ ਕਰਤਾਰਪੁਰ | ਬੀਬੀ ਗੁਰਮੀਤ ਕੌਰ ਜੀ |
| **ਜ਼ਿਲ੍ਹਾ ਕਪੂਰਥਲਾ** | |
| ੮੮ ੮੪/੧ ਫਗਵਾੜਾ | ਸ੍ਰ. ਸਰਵਣ ਸਿੰਘ ਜੀ |
| ੮੯ ੮੪/੨ ਫਗਵਾੜਾ | ਬੀਬੀ ਗੁਰਪ੍ਰੀਤ ਕੌਰ ਜੀ |
| ੯੦ ੮੫ ਕਪੂਰਥਲਾ | ਸ੍ਰ. ਜਰਨੈਲ ਸਿੰਘ ਜੀ |
| ੯੧ ੮੬ ਭੁਲੱਥ | ਬੀਬੀ ਜਗੀਰ ਕੌਰ ਜੀ |
| **ਜ਼ਿਲ੍ਹਾ: ਤਰਨ ਤਾਰਨ** | |
| ੯੨ ੮੭ ਬਾਬਾ ਬਕਾਲਾ | ਸ੍ਰ. ਬਲਜੀਤ ਸਿੰਘ ਜੀ |
| ੯੩ ੮੮/੧ ਖਡੂਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ |
| ੯੪ ੮੮/੨ ਖਡੂਰ ਸਾਹਿਬ | ਸ੍ਰ. ਬਲਵਿੰਦਰ ਸਿੰਘ ਜੀ ਵੇਈ ਪੂਈਂ |
| ੯੫ ੮੯ ਨੌਸ਼ਹਿਰਾ ਪਨੂੰਆਂ | ਸ੍ਰ. ਗੁਰਬਚਨ ਸਿੰਘ ਜੀ |
| ੯੬ ੯੦/੧ ਪੱਟੀ | ਸ੍ਰ. ਖੁਸ਼ਵਿੰਦਰ ਸਿੰਘ ਜੀ |
| ੯੭ ੯੦/੨ ਪੱਟੀ | ਬੀਬੀ ਹਰਜਿੰਦਰ ਕੌਰ ਜੀ |
| ੯੮ ੯੨ ਭਿੱਖੀਵਿੰਡ | ਸ੍ਰ. ਮਨਜੀਤ ਸਿੰਘ ਜੀ |
| ੯੯ ੯੩ ਤਰਨ ਤਾਰਨ | ਸ੍ਰ. ਅਲਵਿੰਦਰਪਾਲ ਸਿੰਘ ਜੀ |
| ੧੦੦ ੯੪ ਝਬਾਲ ਕਲਾਂ | ਸ੍ਰ. ਨਿਰਮਲ ਸਿੰਘ ਜੀ |
| **ਜਿਲ੍ਹਾ ਸ੍ਰੀ ਅੰਮ੍ਰਿਤਸਰ** | |
| ੧੦੧ ੯੫/੧ ਵੇਰਕਾ | ਸ੍ਰ. ਮੰਗਵਿੰਦਰ ਸਿੰਘ ਜੀ |
| ੧੦੨ ੯੫/੨ ਵੇਰਕਾ | ਸ੍ਰ. ਗੁਰਿੰਦਰਪਾਲ ਸਿੰਘ ਜੀ |
| ੧੦੩ ੯੬ ਅੰਮ੍ਰਿਤਸਰ (ਪੂਰਬੀ) | ਸ੍ਰ. ਹਰਜਾਪ ਸਿੰਘ ਜੀ |
| ੧੦੪ ੯੭ ਅੰਮ੍ਰਿਤਸਰ (ਕੇਂਦਰੀ) | ਸ੍ਰ. ਰਜਿੰਦਰ ਸਿੰਘ ਜੀ |
| ੧੦੫ ੯੮/੧ ਅੰਮ੍ਰਿਤਸਰ (ਪੱਛਮੀ) | ਸ੍ਰ. ਬਾਵਾ ਸਿੰਘ ਜੀ |
| ੧੦੬ ੯੮/੨ ਅੰਮ੍ਰਿਤਸਰ ਸ਼ਹਿਰ (ਪੱਛਮੀ) | ਬੀਬੀ ਕਿਰਨਜੋਤ ਕੌਰ ਜੀ |
| ੧੦੭ ੯੯/੧ ਚੋਗਾਵਾਂ | ਸ੍ਰ. ਸੁਰਜੀਤ ਸਿੰਘ ਜੀ |
| ੧੦੮ ੯੯/੨ ਚੋਗਾਵਾਂ | ਬੀਬੀ ਬਲਵਿੰਦਰ ਕੌਰ ਜੀ |
| ੧੦੯ ੧੦੦ ਅਜਨਾਲਾ | ਸ੍ਰ. ਅਮਰੀਕ ਸਿੰਘ ਜੀ |

| | |
|---|---|
| ੧੧੦ ੧੦੧/੧ ਗੁਰੂ ਕਾ ਬਾਗ | ਸ੍ਰ. ਜੋਧ ਸਿੰਘ ਜੀ |
| ੧੧੧ ੧੦੧/੨ ਗੁਰੂ ਕਾ ਬਾਗ | ਬੀਬੀ ਸਵਰਨ ਕੌਰ ਜੀ |
| ੧੧੨ ੧੦੨/੧ ਜੰਡਿਆਲਾ ਗੁਰੂ | ਸ੍ਰ. ਅਮਰਜੀਤ ਸਿੰਘ ਜੀ |
| ੧੧੩ ੧੦੨/੨ ਜੰਡਿਆਲਾ | ਸ੍ਰ. ਬਿਕਰਮਜੀਤ ਸਿੰਘ ਜੀ |
| ੧੧੪ ੧੦੩ ਮੱਤੇਵਾਲ | ਸ੍ਰ. ਭਗਵੰਤ ਸਿੰਘ ਜੀ |
| **ਜ਼ਿਲ੍ਹਾ: ਗੁਰਦਾਸਪੁਰ** | |
| ੧੧੫ ੧੦੪ ਸ੍ਰੀ ਹਰਿਗੋਬਿੰਦਪੁਰ | ਸ੍ਰ. ਸੁਰਜੀਤ ਸਿੰਘ ਜੀ |
| ੧੧੬ ੧੦੫/੧ ਬਟਾਲਾ | ਸ੍ਰ. ਗੁਰਿੰਦਰਪਾਲ ਸਿੰਘ ਜੀ |
| ੧੧੭ ੧੦੫/੨ ਬਟਾਲਾ | ਸ੍ਰ. ਗੁਰਨਾਮ ਸਿੰਘ ਜੀ |
| ੧੧੮ ੧੦੭/੧ ਡੇਰਾ ਬਾਬਾ ਨਾਨਕ | ਸ੍ਰ. ਅਮਰੀਕ ਸਿੰਘ ਜੀ |
| ੧੧੯ ੧੦੭/੨ ਡੇਰਾ ਬਾਬਾ ਨਾਨਕ | ਬੀਬੀ ਜੋਗਿੰਦਰ ਕੌਰ ਜੀ |
| ੧੨੦ ੧੦੮/੨ ਧਾਰੀਵਾਲ | ਬੀਬੀ ਜਸਬੀਰ ਕੌਰ ਜੀ |
| **ਜਿਲ੍ਹਾ: ਹੁਸ਼ਿਆਰਪੁਰ** | |
| ੧੨੧ ੧੧੧ ਮੁਕੇਰੀਆਂ | ਸ੍ਰ. ਰਵਿੰਦਰ ਸਿੰਘ ਜੀ |
| ੧੨੨ ੧੧੨ ਦਸੂਹਾ | ਸ੍ਰ. ਤਾਰਾ ਸਿੰਘ ਜੀ |
| ੧੨੩ ੧੧੩/੧ ਸ਼ਾਮਚੁਰਾਸੀ | ਸ੍ਰ. ਹਰਜਿੰਦਰ ਸਿੰਘ ਜੀ |
| ੧੨੪ ੧੧੪ ਹੁਸ਼ਿਆਰਪੁਰ | ਸ੍ਰ. ਸੁਰਿੰਦਰ ਸਿੰਘ ਜੀ |
| ੧੨੫ ੧੧੫/੧ ਗੜ੍ਹਸ਼ੰਕਰ | ਸ੍ਰ. ਜੰਗਬਹਾਦਰ ਸਿੰਘ ਜੀ |
| ੧੨੬ ੧੧੫/੨ ਗੜ੍ਹਸ਼ੰਕਰ | ਬੀਬੀ ਰਣਜੀਤ ਕੌਰ ਜੀ |
| **ਜ਼ਿਲ੍ਹਾ: ਰੋਪੜ** | |
| ੧੨੭ ੧੧੬/੧ ਸ੍ਰੀ ਅਨੰਦਪੁਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ |
| ੧੨੮ ੧੧੬/੨ ਸ੍ਰੀ ਅਨੰਦਪੁਰ ਸਾਹਿਬ | ਸ੍ਰ. ਸੁਰਿੰਦਰ ਸਿੰਘ ਜੀ |
| **ਜ਼ਿਲ੍ਹਾ: ਮੋਹਾਲੀ** | |
| ੧੨੯ ੧੧੭ ਰੂਪ ਨਗਰ | ਸ੍ਰ. ਪਰਮਜੀਤ ਸਿੰਘ ਜੀ |
| ੧੩੦ ੧੧੮ ਮੋਰਿੰਡਾ | ਸ੍ਰ. ਅਜਮੇਰ ਸਿੰਘ ਜੀ |
| ੧੩੧ ੧੧੯ ਖਰੜ | ਸ੍ਰ. ਚਰਨਜੀਤ ਸਿੰਘ ਜੀ |
| ੧੩੨ ੧੨੦/੨ ਮੋਹਾਲੀ | ਬੀਬੀ ਪਰਮਜੀਤ ਕੌਰ ਜੀ |
| **ਕੋਆਪਟਿਡ ਮੈਂਬਰ ਸਾਹਿਬਾਨ** | |
| ੧੩੩ ੧. ਪੰਜਾਬ | ਪ੍ਰੋ: ਕਿਰਪਾਲ ਸਿੰਘ ਜੀ |
| ੧੩੪ ੨. ਹਰਿਆਣਾ | ਸ੍ਰ. ਰਘੂਜੀਤ ਸਿੰਘ ਜੀ |
| ੧੩੫ ੩ ਪੰਜਾਬ | ਸ੍ਰ. ਕਰਨੈਲ ਸਿੰਘ ਜੀ |
| ੧੩੬ ੪ ਪੰਜਾਬ | ਸ੍ਰ. ਰਾਮ ਸਿੰਘ ਜੀ |
| ੧੩੭ ੭ ਰਾਜਸਥਾਨ | ਸ੍ਰ. ਸੁਰਜੀਤ ਸਿੰਘ ਜੀ |
| ੧੩੮ ੧੦ ਉੱਤਰ ਪ੍ਰਦੇਸ਼ | ਸ੍ਰ. ਸੁਖਮੀਤ ਸਿੰਘ ਜੀ |
| ੧੩੯ ੧੧ ਦਿੱਲੀ | ਸ੍ਰ. ਹਰਮਨਜੀਤ ਸਿੰਘ ਜੀ |

੧੪੦ ੧੩ ਦਿੱਲੀ ਸ੍ਰ. ਗੁਰਮਿੰਦਰ ਸਿੰਘ ਜੀ
੧੪੧ ੧੪ ਮਹਾਂਰਾਸ਼ਟਰਾ ਸ੍ਰ. ਗੁਰਿੰਦਰ ਸਿੰਘ ਜੀ
੧੪੨ ੧੫ ਮੱਧ ਪ੍ਰਦੇਸ਼ ਬੀਬੀ ਸੁਖਵਿੰਦਰ ਕੌਰ ਜੀ

**ਹੈੱਡ ਮਨਿਸਟਰਜ਼ ਸਾਹਿਬਾਨ**

੧. ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ, ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ।
੨. ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ,ਕਾਰਜਕਾਰੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ।
੩. ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ, ਕਾਰਜਕਾਰੀ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ (ਰੂਪ ਨਗਰ)।
੪. ਸਿੰਘ ਸਾਹਿਬ ਗਿਆਨੀ ਰਣਜੀਤ ਸਿੰਘ ਜੀ, ਜਥੇਦਾਰ ਤਖਤ ਸ੍ਰੀ ਪਟਨਾ ਸਾਹਿਬ, ਪਟਨਾ (ਬਿਹਾਰ)
੫. ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ, ਕਾਰਜਕਾਰੀ ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ)।

ਜਨਰਲ ਹਾਊਸ ਦੀ ਆਰੰਭਤਾ ਦੀ ਅਰਦਾਸ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ ਕਾਰਜਕਾਰੀ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਨੇ ਕੀਤੀ ਅਤੇ ਆਰੰਭ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਲਿਆ। ਮੁੱਖ ਵਾਕ ਆਇਆ:-

*ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ*
*ੴ ਸਤਿਗੁਰ ਪ੍ਰਸਾਦਿ॥*
*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥ (ਅੰਗ ੬੫੭)*

ਸ੍ਰ. ਹਰਜਿੰਦਰ ਸਿੰਘ ਆਨਰੇਰੀ ਮੁੱਖ ਸਕੱਤਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੋਦ ਵਿੱਚ ਮਿਲ ਬੈਠੇ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਗੁਰ ਫਤਹਿ ਬੁਲਾਉਂਦਿਆਂ ਸੱਦੇ ਗਏ ਜਨਰਲ ਇਜਲਾਸ ਸਬੰਧੀ ਜਾਣਕਾਰੀ ਦਿੰਦਿਆਂ ਸਮੂੰਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਜਨਰਲ ਸਮਾਗਮ ਸਬੰਧੀ ਦਫਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਜਾਰੀ ਪੱਤਰ ਨੰਬਰ ੨੨੯੦੨ ਮਿਤੀ ੬-੧੧-੨੦੨੧ ਪੜ੍ਹ ਕੇ ਸੁਣਾਇਆ।ਪੱਤਰ ਪੜ੍ਹਨ ਉਪਰੰਤ ਮੁੱਖ ਸਕੱਤਰ ਜੀ ਨੇ ਪ੍ਰਧਾਨ ਸਾਹਿਬ ਨੂੰ ਸ਼ੋਕ ਮਤੇ ਹਾਊਸ ਵਿੱਚ ਪੜ੍ਹਨ ਦੀ ਬੇਨਤੀ ਕੀਤੀ। ਪ੍ਰਧਾਨ ਸਾਹਿਬ ਵੱਲੋਂ ਹੇਠ ਲਿਖੇ ਅਨੁਸਾਰ ਸ਼ੋਕ ਮਤੇ ਪੜ੍ਹੇ ਗਏ। ਇਸ ਉਪਰੰਤ ਪੰਜ ਵਾਰ ਮੂਲ ਮੰਤਰ ਦੇ ਜਾਪ ਕੀਤੇ ਗਏ:-

## ਸ਼ੋਕ ਮਤੇ

(੧)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਸਿੱਖ ਪੰਥ ਦੇ ਮਹਾਨ ਵਿਦਵਾਨ, ਪ੍ਰਬੁੱਧ ਵੱਕਤਾ-ਵਿਆਖਿਆਕਾਰ, ਪ੍ਰਸਿੱਧ ਲੇਖਕ, ਗੁਰਮੁਖ ਸ਼ਖ਼ਸੀਅਤ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸਿੰਘ ਸਾਹਿਬ ਜੀ

ਦੇ ਸਦੀਵੀ ਵਿਛੋੜਾ ਦੇ ਜਾਣ ਨਾਲ ਉਨ੍ਹਾਂ ਦੇ ਪਰਿਵਾਰ, ਸੱਜਣਾਂ, ਮਿੱਤਰਾਂ-ਸਨੇਹੀਆਂ ਤੇ ਪੰਥ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਹੀ ਨਹੀਂ ਪਿਆ ਸਗੋਂ ਸਮੁੱਚੀ ਸਿੱਖ ਕੌਮ ਅਤੇ ਵਿਸ਼ਵ ਵਿਆਪੀ ਪੰਜਾਬੀ ਭਾਈਚਾਰਾ ਨਾ ਪੂਰੀ ਹੋਣ ਵਾਲੀ ਘਾਟ ਮਹਿਸੂਸ ਕਰਦਾ ਹੈ। ਅੱਜ ਦਾ ਇਹ ਜਨਰਲ ਇਜਲਾਸ ਗਹਿਰੇ ਸਦਮੇ ਨਾਲ ਉਹਨਾਂ ਦੇ ਪਰਿਵਾਰ ਨਾਲ ਹਮਦਰਦੀ ਦਾ ਇਜ਼ਹਾਰ ਕਰਦਾ ਹੈ।

ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਵੱਲੋਂ ਮੁੱਖ-ਗ੍ਰੰਥੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਿਭਾਈਆਂ ਪੰਥਕ ਸੇਵਾਵਾਂ ਅਤੇ ਵਿਦਵਾਨ ਬੁਲਾਰੇ ਤੇ ਲੇਖਕ ਵਜੋਂ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਪਾਏ ਬਹੁਮੁਲੇ ਯੋਗਦਾਨ ਦੀ ਅੱਜ ਦੀ ਇਹ ਇਕੱਤਰਤਾ ਭਰਪੂਰ ਪ੍ਰਸ਼ੰਸਾ ਕਰਦੀ ਹੈ।

ਸਾਡੀ ਸਾਰਿਆਂ ਦੀ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ-ਬੇਨਤੀ ਹੈ ਕਿ ਸੱਚੇ ਪਾਤਸ਼ਾਹ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਦੀ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿੱਚ ਸਦੀਵੀ ਕਾਲ ਲਈ ਨਿਵਾਸ ਬਖਸ਼ਣ, ਪਿਛੇ ਪੰਥ, ਪਰਿਵਾਰ ਅਤੇ ਸੱਜਣ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੨)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਸਿੱਖ ਪੰਥ ਦੀ ਗੁਰਮੁਖ ਸ਼ਖ਼ਸੀਅਤ ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਜੀ, ਸਾਬਕਾ ਮੁੱਖ-ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸਿੰਘ ਸਾਹਿਬ ਜੀ ਦੇ ਸਦੀਵੀ ਵਿਛੋੜਾ ਦੇ ਜਾਣ ਨਾਲ ਉਨ੍ਹਾਂ ਦੇ ਪਰਿਵਾਰ, ਸੱਜਣਾਂ, ਮਿੱਤਰਾਂ-ਸਨੇਹੀਆਂ ਤੇ ਪੰਥ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਹੀ ਨਹੀਂ ਪਿਆ ਸਗੋਂ ਸਮੁੱਚੀ ਸਿੱਖ ਕੌਮ ਨਾ ਪੂਰੀ ਹੋਣ ਵਾਲੀ ਘਾਟ ਮਹਿਸੂਸ ਕਰਦੀ ਹੈ। ਅੱਜ ਦਾ ਇਹ ਜਨਰਲ ਇਜਲਾਸ ਗਹਿਰੇ ਸਦਮੇ ਨਾਲ ਉਹਨਾਂ ਦੇ ਪਰਿਵਾਰ ਨਾਲ ਹਮਦਰਦੀ ਦਾ ਇਜ਼ਹਾਰ ਕਰਦਾ ਹੈ।

ਸਾਡੀ ਸਾਰਿਆਂ ਦੀ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ-ਬੇਨਤੀ ਹੈ ਕਿ ਸੱਚੇ ਪਾਤਸ਼ਾਹ ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਜੀ ਦੀ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿੱਚ ਸਦੀਵੀ ਕਾਲ ਲਈ ਨਿਵਾਸ ਬਖਸ਼ਣ, ਪਿਛੇ ਪੰਥ, ਪਰਿਵਾਰ ਅਤੇ ਸੱਜਣ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੩)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਸੰਤ ਦਲਵਾਰ ਸਿੰਘ ਜੀ ਛੀਨੀਵਾਲ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ।ਸੰਤ ਦਲਵਾਰ ਸਿੰਘ ਜੀ ਛੀਨੀਵਾਲ ਚੰਗੇ ਸੁਭਾਅ ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ। ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਖੇਤਰ ਅਤੇ ਗੁ: ਸਾਹਿਬਾਨ ਦੇ ਪ੍ਰਬੰਧ ਵਿਚ ਸੁਧਾਰ ਕਰਨ ਲਈ ਅਹਿਮ ਯੋਗਦਾਨ ਪਾਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਇਨ੍ਹਾਂ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੪)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ

ਜਥੇਦਾਰ ਸੇਵਾ ਸਿੰਘ ਜੀ ਸੇਖਵਾਂ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਅਤੇ ਸਾਬਕਾ ਕੈਬਨਿਟ ਮੰਤਰੀ, ਪੰਜਾਬ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ।ਜਥੇਦਾਰ ਸੇਵਾ ਸਿੰਘ ਜੀ ਸੇਖਵਾਂ ਚੰਗੇ ਸੁਭਾਅ ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ। ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਖੇਤਰ ਅਤੇ ਗੁ: ਸਾਹਿਬਾਨ ਦੇ ਪ੍ਰਬੰਧ ਵਿਚ ਸੁਧਾਰ ਕਰਨ ਲਈ ਅਹਿਮ ਯੋਗਦਾਨ ਪਾਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਇਨ੍ਹਾਂ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੫)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਉੱਘੇ ਸਿੱਖ ਵਿਦਵਾਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਾਬਕਾ ਪ੍ਰੋਫੈਸਰ, ਸਿੱਖ ਵਿਸ਼ਵਕੋਸ਼ ਦੇ ਮੁੱਖ ਸੰਪਾਦਕ ਡਾ. ਜੋਧ ਸਿੰਘ ਜੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ।ਡਾ. ਜੋਧ ਸਿੰਘ ਜੀ ਨੇ ਸਿੱਖ ਦਰਸ਼ਨ ਅਤੇ ਗੁਰਬਾਣੀ 'ਤੇ ਵਿਸਥਾਰ ਪੂਰਵਕ ਕੰਮ ਕੀਤਾ। ਉਨ੍ਹਾਂ ਨੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਅੰਗਰੇਜੀ ਵਿੱਚ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਿੰਦੀ ਵਿੱਚ ਅਨੁਵਾਦ ਕੀਤਾ। ਉਹ ਚੰਗੇ ਸੁਭਾਅ, ਨੇਕਦਿਲ ਅਤੇ ਮਿਲਣਸਾਰ ਇਨਸਾਨ ਸਨ।ਉਨ੍ਹਾਂ ਨੇ ਸਿੱਖ ਧਰਮ ਅਤੇ ਸਿੱਖ ਇਤਿਹਾਸ ਉੱਪਰ ਕਈ ਖੋਜ ਭਰਪੂਰ ਕਾਰਜ ਕੀਤੇ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਪੁਰ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਦੇ ਨਾਲ-ਨਾਲ ਪੰਥ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਡਾ. ਜੋਧ ਸਿੰਘ ਜੀ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦਾ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਿਕ ਮੈਂਬਰਾਂ, ਰਿਸ਼ੇਤਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੬)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਭਾਰਤ ਸਰਕਾਰ ਵੱਲੋਂ ਪਾਸ ਕੀਤੇ ਕਾਲੇ ਕਾਨੂੰਨਾਂ ਖਿਲਾਫ ਸੰਘਰਸ਼ ਦੌਰਾਨ ਸਵਰਗਵਾਸ ਹੋਣ ਵਾਲੇ ਸਮੂੰਹ ਕਿਸਾਨਾਂ ਅਤੇ ਲਖੀਮਪੁਰ ਖੀਰੀ ਘਟਨਾ ਵਿੱਚ ਸਵਰਗਵਾਸ ਹੋਏ ਕਿਸਾਨਾਂ ਦੇ ਅਕਾਲ ਚਲਾਣੇ ਉੱਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿਛੜੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

ਮੁੱਖ ਸਕੱਤਰ ਸਾਹਿਬ ਵੱਲੋਂ ਪ੍ਰਧਾਨ ਸਾਹਿਬ ਨੂੰ ਹਾਊਸ ਦੀ ਕਾਰਵਾਈ ਆਰੰਭ ਕਰਨ ਦੀ ਬੇਨਤੀ ਕੀਤੀ ਗਈ। ਮਾਨਯੋਗ ਪ੍ਰਧਾਨ ਸਾਹਿਬ ਵੱਲੋਂ ਪਿਛਲੇ ਹਾਊਸ (ਬਜਟ ਇਜਲਾਸ ) ਦੀ ਕਾਰਵਾਈ ਦੀ ਪੁਸ਼ਟੀ ਲਈ ਹਾਊਸ ਨੂੰ ਬੇਨਤੀ ਕੀਤੀ ਗਈ। ਹਾਊਸ ਵੱਲੋਂ ਹੇਠ ਲਿਖੇ ਮਤੇ ਅਨੁਸਾਰ ਬਜਟ ਇਜਲਾਸ

ਦੀ ਕਾਰਵਾਈ ਦੀ ਪੁਸ਼ਟੀ ਕੀਤੀ ਗਈ।

(੨)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਜਨਰਲ ਇਕੱਤਰਤਾ (ਬਜਟ ਸਮਾਗਮ) ੧੭ ਚੇਤ ਸੰਮਤ ਨਾਨਕਸ਼ਾਹੀ ੫੫੩, ਮੁਤਾਬਿਕ ੩੦ ਮਾਰਚ ੨੦੨੧ ਦੀ ਕਾਰਵਾਈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ ਕੀਤੇ ਜਾਂਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੇ ਅੰਕ ਮਹੀਨਾ ਅਪ੍ਰੈਲ ੨੦੨੧ ਤੋਂ ਜੁਲਾਈ ੨੦੨੧ ਵਿਚ ਛਾਪ ਕੇ ਸਮੂਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਭੇਜੀ ਜਾ ਚੁੱਕੀ ਹੈ ਦੀ ਪੁਸ਼ਟੀ ਦਾ ਮਾਮਲਾ ਪੇਸ਼ ਹੋਣ ਤੇ ਹਵਾਲੇ ਵਾਲੀ ਕਾਰਵਾਈ ਦੇ ਦਰੁੱਸਤ ਲਿਖਿਆਂ ਦੀ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿੱਚ ਸਰਬ ਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ। ਉਪਰੰਤ ਕਾਰਵਾਈ ਕੰਨਫਰਮ ਕਰਦਿਆ ਪ੍ਰਧਾਨ ਸਾਹਿਬ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਤਸਦੀਕੀ ਦਸਤਖਤ ਕਰਵਾਏ ਗਏ।

**(ੳ) ਚੋਣ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ :-**

ਪ੍ਰਧਾਨ /ਚੇਅਰਮੈਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਜਨਰਲ ਇਜਲਾਸ ਦੀ ਕਾਰਵਾਈ ਸ਼ੁਰੂ ਕਰਦਿਆਂ ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਨੂੰ ਪ੍ਰਧਾਨਗੀ ਅਹੁੱਦੇ ਲਈ ਨਾਮ ਪੇਸ਼ ਕਰਨ ਲਈ ਕਿਹਾ ਗਿਆ। ਹਾਊਸ ਵਿਚੋਂ ਸ. ਸੁਰਜੀਤ ਸਿੰਘ ਜੀ ਭਿੱਟੇਵਡ (ਹਲਕਾ ਨੰਬਰ ੯੯/੧, ਚੁਗਾਵਾਂ ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸ. ਹਰਜਿੰਦਰ ਸਿੰਘ ਜੀ ਧਾਮੀ (ਹਲਕਾ ਨੰ:੧੧੩/੧, ਸ਼ਾਮ ਚੁਰਾਸ਼ੀ) ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਨਾਮ ਪ੍ਰਧਾਨਗੀ ਅਹੁੱਦੇ ਲਈ ਪੇਸ਼ ਕੀਤਾ, ਜਿਸ ਤੇ ਸ. ਹਰਜਿੰਦਰ ਸਿੰਘ ਜੀ ਵਲੋਂ ਪ੍ਰਧਾਨ ਦੇ ਅਹੁੱਦੇ ਲਈ ਆਪਣਾ ਨਾਮ ਪੇਸ਼ ਹੋਣ ਪੁਰ ਸਹਿਮਤੀ ਦਿੱਤੀ ਗਈ। ਸ. ਭਗਵੰਤ ਸਿੰਘ ਸਿਆਲਕਾ (ਹਲਕਾ ਨੰ:੧੦੩, ਮਤੇਵਾਲ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਅਤੇ ਸ. ਰਵਿੰਦਰ ਸਿੰਘ ਜੀ ਖਾਲਸਾ (ਹਲਕਾ ਨੰ.੬੨, ਅਮਲੋਹ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਤਾਈਦ ਮਜੀਦ ਕੀਤੀ ਗਈ।ਪ੍ਰਧਾਨ/ਚੇਅਰਮੈਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਪ੍ਰਧਾਨਗੀ ਪਦ ਲਈ ਕੋਈ ਹੋਰ ਨਾਮ ਪੇਸ਼ ਕਰਨ ਲਈ ਹਾਊਸ ਨੂੰ ਬੇਨਤੀ ਕੀਤੀ।ਸ੍ਰ. ਅਮਰੀਕ ਸਿੰਘ ਜੀ (ਹਲਕਾ ਨੰ:੧੦੭/੧, ਡੇਰਾ ਬਾਬਾ ਨਾਨਕ, ਜਿਲ੍ਹਾ ਗੁਰਦਾਸਪੁਰ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸ੍ਰ. ਮਿੱਠੂ ਸਿੰਘ ਜੀ ( ਹਲਕਾ ਨੰਬਰ ੩੮/੧ ਮਾਨਸਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਨਾਮ ਪ੍ਰਧਾਨਗੀ ਅਹੁੱਦੇ ਲਈ ਪੇਸ਼ ਕੀਤਾ। ਸ੍ਰ. ਜਸਵੰਤ ਸਿੰਘ (ਹਲਕਾ ਨੰ:੬੯, ਸਿਧਵਾਂ ਬੇਟ ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਅਤੇ ਸ੍ਰ. ਹਰਪ੍ਰੀਤ ਸਿੰਘ (ਹਲਕਾ ਨੰ: ੬੬, ਪੱਖੋਵਾਲ ) ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਮਜੀਦ ਕੀਤੀ ਗਈ।ਪ੍ਰਧਾਨ ਸਾਹਿਬ ਵੱਲੋਂ ਵਿਰੋਧੀ ਧਿਰ ਨੂੰ ਸਰਬਸੰਮਤੀ ਨਾਲ ਚੋਣ ਕਰਨ ਲਈ ਬੇਨਤੀ ਕੀਤੀ। ਵਿਰੋਧੀ ਧਿਰ ਵੱਲੋਂ ਮਨਜ਼ੂਰੀ ਨਹੀਂ ਦਿੱਤੀ। ਉਪਰੰਤ ਵੋਟਿੰਗ ਦੀ ਪ੍ਰਕਿਰਿਆ ਸ਼ੁਰੂ ਹੋਈ। ਬੀਬੀ ਜਗੀਰ ਕੌਰ ਜੀ ਵੱਲੋਂ ਸ. ਭਗਵੰਤ ਸਿੰਘ ਸਿਆਲਕਾ ਅਤੇ ਸ੍ਰ.ਸਰਬੰਸ ਸਿੰਘ (ਹਲਕਾ ਨੰਬਰ ੭੫/੧, ਸਮਰਾਲਾ) ਬਤੌਰ ਟੈਲਰ ਨਿਯੁਕਤ ਕੀਤੇ ਗਏ। ਵੋਟਿੰਗ ਦੇ ਆਏ ਨਤੀਜਿਆਂ ਅਨੁਸਾਰ ਸ੍ਰ. ਹਰਜਿੰਦਰ ਸਿੰਘ ਨੂੰ ੧੨੨ ਵੋਟਾਂ ਪਈਆਂ ਅਤੇ ਸ. ਮਿੱਠੂ ਸਿੰਘ ਜੀ ਨੂੰ ੧੯ ਵੋਟਾਂ ਪਈਆਂ। ੧ ਵੋਟ ਕੈਂਸਲ ਹੋਈ। ਸ੍ਰ. ਹਰਜਿੰਦਰ ਸਿੰਘ ਜੀ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਬਹੁਮਤ ਨਾਲ ਪ੍ਰਧਾਨਗੀ ਅਹੁੱਦੇ ਲਈ ਚੁਣੇ ਗਏ।

ਸ. ਸੁਰਜੀਤ ਸਿੰਘ ਜੀ ਭਿੱਟੇਵਡ ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਨਵੇਂ ਚੁਣੇ ਗਏ ਪ੍ਰਧਾਨ ਸ. ਹਰਜਿੰਦਰ ਸਿੰਘ ਜੀ ਨੂੰ ਹਾਊਸ ਦੀ ਅਗਲੀ ਕਾਰਵਾਈ ਸ਼ੁਰੂ ਕਰਨ ਲਈ ਬੇਨਤੀ ਕੀਤੀ। ਸ. ਹਰਜਿੰਦਰ ਸਿੰਘ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜਨਰਲ ਹਾਊਸ ਦੀ ਕਾਰਵਾਈ ਅਰੰਭ

ਕਰਨ ਲਈ ਚੇਅਰਮੈਨ/ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵਜੋਂ ਸੁਸ਼ੋਭਿਤ ਹੁੰਦਿਆਂ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਨਾਲ 'ਗੁਰ ਫਤਹਿ' ਦੀ ਸਾਂਝ ਕਰਦਿਆਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸਮੂਹ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਿਆਂ ਪੂਰਨ ਸਹਿਯੋਗ ਦੇਣ ਦੀ ਅਪੀਲ ਕੀਤੀ। ਨਵੇਂ ਚੁਣੇ ਗਏ ਪ੍ਰਧਾਨ ਸ. ਹਰਜਿੰਦਰ ਸਿੰਘ ਜੀ ਵੱਲੋਂ ਆਪਣੇ ਪਹਿਲੇ ਅਹੁੱਦੇ ਮੁੱਖ ਸਕੱਤਰ (ਆਨਰੇਰੀ), ਸ਼੍ਰੋਮਣੀ ਗੁ:ਪ੍ਰ:ਕਮੇਟੀ ਤੋਂ ਅਸਤੀਫਾ ਦਿੱਤਾ ਗਿਆ।

**(ਅ) ਚੋਣ ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ /ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਪਾਸੋਂ ਕਿਸੇ ਮੈਂਬਰ ਦਾ ਨਾਮ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕਰਨ ਦੀ ਮੰਗ ਕਰਨ ਤੇ ਸ੍ਰ. ਬਲਜੀਤ ਸਿੰਘ (ਹਲਕਾ ਨੰ. ੮੭, ਬਾਬਾ ਬਕਾਲਾ),ਵੱਲੋਂ ਸ. ਰਘੂਜੀਤ ਸਿੰਘ, ਕੋ-ਅਪਟਿਡ ਮੈਂਬਰ, ਸੀਰੀਅਲ ਨੰਬਰ ੨ (ਹਰਿਆਣਾ) ਦਾ ਨਾਮ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕੀਤਾ ਜਿਸ ਦੀ ਸ੍ਰ. ਗੁਰਮੀਤ ਸਿੰਘ ਹਲਕਾ ਨੰ:੨੧, ਜੀਰਾ ਵੱਲੋਂ ਤਾਈਦ ਕੀਤੀ ਅਤੇ ਤਾਈਦ/ ਮਜੀਦ ਸ. ਰਵਿੰਦਰ ਸਿੰਘ ਹਲਕਾ ਨੰ: ੬੨, ਅਮਲੋਹ ਨੇ ਕੀਤੀ।ਚੇਅਰਪਰਸਨ /ਪ੍ਰਧਾਨ ਸਾਹਿਬ ਵੱਲੋਂ ਕੋਈ ਹੋਰ ਨਾਮ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕਰਨ ਵਾਸਤੇ ਹਾਊਸ ਤੋਂ ਮੰਗ ਕੀਤੀ, ਕੋਈ ਹੋਰ ਨਾਮ ਪੇਸ਼ ਨਾ ਹੋਣ ਤੇ ਚੇਅਰਪਰਸਨ/ਪ੍ਰਧਾਨ ਵੱਲੋਂ ਸ.ਰਘੂਜੀਤ ਸਿੰਘ ਨੂੰ ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਹੁੱਦੇ ਲਈ ਚੁਣੇ ਜਾਣ ਦਾ ਐਲਾਨ ਕੀਤਾ। ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰੇ ਬੁਲਾ ਕੇ ਇਸ ਦੀ ਪ੍ਰਵਾਨਗੀ ਦਿੱਤੀ ਗਈ।

**(ੲ) ਚੋਣ ਜੂਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ/ਪ੍ਰਧਾਨ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਪਾਸੋਂ ਕਿਸੇ ਮੈਂਬਰ ਦਾ ਨਾਮ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਨਾਮ ਪੇਸ਼ ਕਰਨ ਦੀ ਮੰਗ ਕਰਨ ਤੇ ਸ. ਸੁਖਹਰਪ੍ਰੀਤ ਸਿੰਘ ਹਲਕਾ ਨੰ:੨੬, ਬਾਘਾ ਪੁਰਾਣਾ ਵੱਲੋਂ ਪ੍ਰਿੰਸੀਪਲ ਸ੍ਰ. ਸੁਰਿੰਦਰ ਸਿੰਘ ਹਲਕਾ ਨੰ:੧੧੬/੨, ਸ੍ਰੀ ਅਨੰਦਪੁਰ ਸਾਹਿਬ ਦਾ ਨਾਮ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕੀਤਾ। ਸ੍ਰ. ਅਮਰਜੀਤ ਸਿੰਘ ਹਲਕਾ ਨੰ:੧੧੬/੧, ਸ੍ਰੀ ਅਨੰਦਪੁਰ ਸਾਹਿਬ ਨੇ ਪੇਸ਼ ਹੋਏ ਨਾਮ ਦੀ ਤਾਈਦ ਕੀਤੀ ਅਤੇ ਸ. ਨਿਰਮਲ ਸਿੰਘ ਹਲਕਾ ਨੰ:੫੨, ਸਮਾਣਾ ਨੇ ਤਾਈਦ/ਮਜੀਦ ਕੀਤੀ।ਕੋਈ ਹੋਰ ਨਾਮ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਨਾ ਹੋਣ ਕਰਕੇ, ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਾ ਬੁਲਾ ਕੇ ਪ੍ਰਵਾਨਗੀ ਦਿੱਤੀ।

**(ਸ) ਚੋਣ ਜਨਰਲ ਸਕੱਤਰ ਸ੍ਰੋਮਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ/ਪ੍ਰਧਾਨ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਿਸੇ ਮੈਂਬਰ ਦਾ ਨਾਮ ਜਨਰਲ ਸਕੱਤਰ ਦੇ ਅਹੁਦੇ ਲਈ ਪੇਸ਼ ਕਰਨ ਦੀ ਮੰਗ ਕਰਨ ਤੇ ਸ੍ਰ. ਦਲਜੀਤ ਸਿੰਘ ਭਿੰਡਰ ਹਲਕਾ ਨੰ:੧, ਸ਼ਿਮਲਾ (ਹਿਮਾਚਲ ਪ੍ਰਦੇਸ਼) ਨੇ ਸ. ਕਰਨੈਲ ਸਿੰਘ ਪੰਜੋਲੀ ਹਲਕਾ ਨੰ:ਕੋ-ਅਪਟਿਡ, ਸੀਨੀਅਰ ਨੰਬਰ ੩ (ਪੰਜਾਬ) ਦਾ ਨਾਮ ਪੇਸ਼ ਕੀਤਾ। ਸ੍ਰ. ਅਜਮੇਰ ਸਿੰਘ ਖੇੜਾ ਹਲਕਾ ਨੰ: ੧੧੯, ਮੋਰਿੰਡਾ ਨੇ ਨਾਮ ਦੀ ਤਾਈਦ ਕੀਤੀ ਅਤੇ ਸ੍ਰ. ਅਵਤਾਰ ਸਿੰਘ ਰਿਆ, ਹਲਕਾ ਨੰ: ੬੧/੨, ਬੱਸੀ ਪਠਾਣਾਂ ਨੇ ਤਾਈਦ ਮਾਜੀਦ ਕੀਤੀ ।ਚੇਅਰ ਪਰਸਨ/ ਪ੍ਰਧਾਨ ਨੇ ਹੋਰ ਨਾਮ ਪੇਸ਼ ਕਰਨ ਦੀ ਮੰਗ ਕੀਤੀ ਜਿਸ ਤੇ ਸ੍ਰ.ਸਰਬੰਸ ਸਿੰਘ, ਹਲਕਾ ਨੰ:੭੫/੧, ਸਮਰਾਲਾ (ਲੁਧਿਆਣਾ) ਨੇ ਸ੍ਰ. ਗੁਰਪ੍ਰੀਤ ਸਿੰਘ ਜੋਹਲਾਂ, ਹਲਕਾ ਨੰ: ੬੦, ਸ੍ਰੀ ਫਤਹਿਗੜ੍ਹ ਸਾਹਿਬ ਦਾ ਨਾਮ ਜਨਰਲ ਸਕੱਤਰ ਲਈ ਪੇਸ਼ ਕੀਤਾ। ਸ੍ਰ. ਨਿਰਮੈਲ ਸਿੰਘ, ਹਲਕਾ ਨੰ:੫੯, ਡੇਰਾ ਬੱਸੀ (ਪਟਿਆਲਾ) ਨੇ ਨਾਮ ਦੀ ਤਾਈਦ ਕੀਤੀ ਅਤੇ ਸ੍ਰ. ਹਰਦੇਵ ਸਿੰਘ, ਹਲਕਾ ਨੰ:੫੧/

੧, ਦਿੜ੍ਹਬਾ (ਸੰਗਰੂਰ) ਨੇ ਤਾਈਦ/ਮਜੀਦ ਕੀਤੀ। ਦੋਹਾਂ ਨਾਵਾਂ ਵਿਚਕਾਰ ਵੋਟਿੰਗ ਹੋਈ।ਵੋਟਿੰਗ ਲਈ ਸ੍ਰ. ਅਮਰਜੀਤ ਸਿੰਘ ਹਲਕਾ ਨੰ:੧੧੯/੧, ਸ੍ਰੀ ਅਨੰਦਪੁਰ ਸਾਹਿਬ ਅਤੇ ਸ੍ਰ. ਸਰਬੰਸ ਸਿੰਘ ਹਲਕਾ ਨੰਬਰ ੭੧/੧, ਸਮਰਾਲਾ (ਲੁਧਿਆਣਾ) ਬਤੌਰ ਟੈਲਰ ਨਿਯੁਕਤ ਕੀਤੇ ਗਏ। ਸ੍ਰ. ਕਰਨੈਲ ਸਿੰਘ ਪੰਜੋਲੀ ਨੂੰ ੧੧੨ ਵੋਟਾਂ ਪਈਆਂ ਤੇ ਸ੍ਰ. ਗੁਰਪ੍ਰੀਤ ਸਿੰਘ ਨੂੰ ੨੧ ਵੋਟਾਂ ਪਈਆਂ।ਇਕ ਵੋਟ ਕੈਂਸਲ ਹੋਈ। ਸ੍ਰ. ਕਰਨੈਲ ਸਿੰਘ ਪੰਜੋਲੀ ਜਨਰਲ ਸਕੱਤਰ ਚੁਣੇ ਗਏ।

ਮਾਨਯੋਗ ਪ੍ਰਧਾਨ ਸਾਹਿਬ ਵਲੋਂ ਅੰਤ੍ਰਿੰਗ ਮੈਂਬਰ ਸਾਹਿਬਾਨ ਦੀ ਤਜਵੀਜ਼ ਲਈ ਹਾਊਸ ਨੂੰ ਬੇਨਤੀ ਕੀਤੀ ਗਈ। ਹਾਊਸ ਵਲੋਂ ਹੇਠ ਲਿਖੇ ਮਤੇ ਅਨਸੁਾਰ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰ ਰੱਖਣ ਦੀ ਤਜ਼ਵੀਜ਼ ਪ੍ਰਵਾਨ ਕੀਤੀ:-

(੮)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰ ਰੱਖਣ ਦੀ ਤਜਵੀਜ਼ ਪੇਸ਼ ਹੋਣ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਸਰਬਸੰਮਤੀ ਨਾਲ ਪ੍ਰਵਾਨ ਕਰਦਾ ਹੈ ਕਿ ਅੰਤ੍ਰਿੰਗ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਦੇ ੧੧ ਮੈਂਬਰ ਹੋਣਗੇ।

ਉਪਰੰਤ ਹਾਊਸ ਵੱਲੋਂ ਸਰਬਸੰਮਤੀ ਨਾਲ ਹੇਠ ਲਿਖੇ ਅਨੁਸਾਰ ੧੧ ਮੈਂਬਰੀ ਅੰਤ੍ਰਿੰਗ ਕਮੇਟੀ ਦੀ ਚੋਣ ਕੀਤੀ ਗਈ:-

| **ਲੜੀ ਨੰ.** | **ਨਾਮ** | **ਹਲਕਾ ਨੰਬਰ** |
|---|---|---|
| ੧. | ਸ. ਸੁਰਜੀਤ ਸਿੰਘ ਜੀ | ਕੋ-ਅਪਟਿਡ-੭ |
| ੨. | ਸ. ਸਰਵਣ ਸਿੰਘ ਜੀ | ੮੪/੧ |
| ੩. | ਸ. ਸੁਰਜੀਤ ਸਿੰਘ ਜੀ | ਪ੯ |
| ੪. | ਸ. ਜਰਨੈਲ ਸਿੰਘ ਜੀ | ੮ਪ |
| ਪ. | ਸ. ਬਲਵਿੰਦਰ ਸਿੰਘ ਜੀ | ੮੮/੨ |
| ੬. | ਸ. ਹਰਜਾਪ ਸਿੰਘ ਜੀ | ੯੬ |
| ੭. | ਸ. ਗੁਰਿੰਦਰਪਾਲ ਸਿੰਘ ਜੀ | ੧੦ਪ/੧ |
| ੮. | ਸ. ਅਮਰਜੀਤ ਸਿੰਘ ਜੀ | ੧੦੨/੧ |
| ੯. | ਬੀਬੀ ਗੁਰਪ੍ਰੀਤ ਕੌਰ ਜੀ | ੮੪/੨ |
| ੧੦. | ਸ. ਜੋਧ ਸਿੰਘ ਜੀ | ੧੦੧/੧ |
| ੧੧. | ਸ. ਗੁਰਪ੍ਰੀਤ ਸਿੰਘ ਜੀ | ੬੦ |

ਪ੍ਰਧਾਨ/ਚੇਅਰਪਰਸਨ ਵੱਲੋਂ ਉਪਰੋਕਤ ੧੧ ਮੈਂਬਰਾਂ ਦੇ ਅੰਤ੍ਰਿੰਗ ਕਮੇਟੀ ਮੈਂਬਰਾਂ ਵਜੋਂ ਚੁਣੇ ਜਾਣ ਦਾ ਐਲਾਨ ਕੀਤਾ।ਹਾਊਸ ਵੱਲੋਂ ਜੈਕਾਰਾ ਬੁਲਾ ਕੇ ਇਸ ਦੀ ਪ੍ਰਵਾਨਗੀ ਦਿੱਤੀ ਗਈ।

**ਚੋਣ ਦੀ ਪ੍ਰਕਿਰਿਆ ਮੁਕੰਮਲ ਹੋਣ ਤੇ ਚੇਅਰਮੈਨ/ਪ੍ਰਧਾਨ ਸਾਹਿਬ ਨੇ ਹਾਊਸ ਦਾ ਧੰਨਵਾਦ ਕਰਦਿਆਂ ਹੇਠ ਲਿਖੇ ਮਤੇ ਦੀ ਪ੍ਰਵਾਨਗੀ ਲਈ ਪੇਸ਼ ਕੀਤੇ:-**

(੯)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਕਰਤਾਰਪੁਰ ਸਾਹਿਬ (ਪਾਕਿਸਤਾਨ) ਦਾ ਲਾਂਘਾ ਮੁੜ ਖੁਲ੍ਹਣ 'ਤੇ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਦਾ ਹੈ। ਲਾਂਘਾ ਮੁੜ ਖੋਲ੍ਹਣ ਸਬੰਧੀ ਭਾਰਤ ਤੇ ਪਾਕਿਸਤਾਨ ਦੋਹਾਂ ਦੇਸ਼ਾਂ

ਦੀਆਂ ਸਰਕਾਰਾਂ ਵੱਲੋਂ ਲਿਆ ਗਿਆ ਫੈਸਲਾ ਸ਼ਲਾਘਾਯੋਗ ਹੈ। ਇਸ ਨਾਲ ਸੰਗਤਾਂ ਗੁਰੂ ਸਾਹਿਬ ਦੇ ਪਵਿੱਤਰ ਅਸਥਾਨ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨ ਕਰਕੇ ਸ਼ਰਧਾ ਪ੍ਰਗਟਾ ਸਕਣਗੀਆਂ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਇਸ ਮੁਬਾਰਕ ਕਾਰਜ ਲਈ ਭਾਰਤ ਤੇ ਪਾਕਿਸਤਾਨ ਦੀਆਂ ਸਰਕਾਰਾਂ ਦਾ ਧੰਨਵਾਦ ਕਰਦਾ ਹੋਇਆ ਮੰਗ ਕਰਦਾ ਹੈ ਕਿ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨਾਂ ਲਈ ਜਾਣ ਵਾਲੇ ਸ਼ਰਧਾਲੂਆਂ ਲਈ ਪਾਸਪੋਰਟ ਦੀ ਸ਼ਰਤ ਨੂੰ ਖਤਮ ਕੀਤਾ ਜਾਵੇ। ਇਸ ਦੇ ਨਾਲ ਹੀ ਲਾਂਘੇ ਰਾਹੀਂ ਜਾਣ ਵਾਲੇ ਸ਼ਰਧਾਲੂਆਂ ਦੀ ਪ੍ਰਕਿਰਿਆ ਵੀ ਸੁਖਾਲੀ ਕੀਤੀ ਜਾਵੇ, ਤਾਂ ਜੋ ਵੱਧ ਤੋਂ ਵੱਧ ਸੰਗਤਾਂ ਆਪਣੇ ਪਵਿੱਤਰ ਗੁਰਧਾਮਾਂ ਦੇ ਦਰਸ਼ਨ ਕਰ ਸਕਣ।

**(੧੦)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਭਾਰਤ ਸਰਕਾਰ ਵੱਲੋਂ ਕਿਸਾਨ ਵਿਰੋਧੀ ਤਿੰਨ ਕਾਲੇ ਕਾਨੂੰਨਾਂ ਨੂੰ ਵਾਪਸ ਲੈਣ ਦਾ ਸਵਾਗਤ ਕਰਦਾ ਹੈ। ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਕਿਸਾਨਾਂ ਦੇ ਹੱਕ ਵਿਚ ਆਇਆ ਇਹ ਫੈਸਲਾ ਗੁਰੂ ਸਾਹਿਬ ਦੀ ਕਿਰਪਾ ਸਦਕਾ ਹੀ ਸੰਭਵ ਹੋਇਆ ਹੈ।

ਕਿਸਾਨ ਜੋ ਕਿ ਪੂਰੀ ਦੁਨੀਆਂ ਦਾ ਅੰਨਦਾਤਾ ਹੈ ਅਤੇ ਕਿਸਾਨੀ ਤੋਂ ਬਿਨਾ ਜਨ-ਜੀਵਨ ਦੀ ਆਸ ਨਹੀਂ ਕੀਤੀ ਜਾ ਸਕਦੀ। ਗੁਰੂ ਸਾਹਿਬਾਨ ਨੇ ਵੀ ਕਿਸਾਨੀ ਨੂੰ ਵੱਡਾ ਮਹੱਤਵ ਦਿੱਤਾ। ਇਥੋਂ ਤੱਕ ਕਿ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੱਥੀਂ ਖੇਤੀ ਕਰਕੇ ਕਿਰਤ ਦੇ ਸਿਧਾਂਤ ਨੂੰ ਅੱਗੇ ਵਧਾਇਆ। ਕਿਸਾਨਾਂ ਦੀ ਖੁਸ਼ਹਾਲੀ ਬਿਨਾਂ ਦੇਸ਼-ਦੁਨੀਆਂ ਦੀ ਖੁਸ਼ਹਾਲੀ ਦਾ ਤਸੱਵਰ ਨਹੀਂ ਕੀਤਾ ਜਾ ਸਕਦਾ।

ਅੱਜ ਦਾ ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਕਰੀਬ ਇਕ ਸਾਲ ਤੋਂ ਦੇਸ਼ ਦੇ ਕਿਸਾਨਾਂ ਵੱਲੋਂ ਆਰੰਭੇ ਗਏ ਸੰਘਰਸ਼ ਦੌਰਾਨ ਸੈਂਕੜੇ ਜਾਨਾਂ ਗਈਆਂ, ਜਿਸ ਦੀ ਪੂਰਤੀ ਨਹੀਂ ਹੋ ਸਕਦੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਜਨਰਲ ਇਜਲਾਸ ਭਾਰਤ ਸਰਕਾਰ ਤੋਂ ਇਹ ਮੰਗ ਵੀ ਕਰਦਾ ਹੈ ਕਿ ਕਿਸਾਨਾਂ ਦੀ ਮੰਗ ਅਨੁਸਾਰ ਫਸਲਾਂ ਦੇ ਘੱਟੋ-ਘੱਟ ਸਮਰਥਨ ਮੁੱਲ ਨੂੰ ਯਕੀਨੀ ਬਨਾਉਣ ਲਈ ਵੀ ਕਾਨੂੰਨ ਬਣਾਇਆ ਜਾਵੇ, ਤਾਂ ਜੋ ਫਸਲਾਂ ਦੀ ਖਰੀਦ ਸਮੇਂ ਕੋਈ ਵੀ ਕਿਸਾਨਾਂ ਦਾ ਸ਼ੋਸ਼ਣ ਨਾ ਕਰ ਸਕੇ।

**(੧੧)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਅਤੇ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪ੍ਰਬੰਧਕ ਕਮੇਟੀ ਵਿਚ ਸਰਕਾਰੀ ਦਖਲ ਦੀ ਕਰੜੀ ਆਲੋਚਨਾ ਕਰਦਾ ਹੈ। ਸਿੱਖ ਕੌਮ ਦੇ ਤਖ਼ਤ ਅਤੇ ਗੁਰਦੁਆਰਾ ਸਾਹਿਬਾਨ ਦੀ ਸੇਵਾ ਸੰਭਾਲ ਸਿੱਖ ਕੌਮ ਪੰਥਕ ਰਵਾਇਤਾਂ ਅਤੇ ਸਿੱਖ ਰਹਿਤ ਮਰਯਾਦਾ ਅਨੁਸਾਰ ਕਰਦੀ ਹੈ, ਪਰ ਦੁੱਖ ਦੀ ਗੱਲ ਹੈ ਕਿ ਕੌਮ ਦੀਆਂ ਮਾਣਮੱਤੀਆਂ ਸੰਸਥਾਵਾਂ ਵਿਚ ਸਰਕਾਰਾਂ ਬੇਲੋੜੀ ਦਖ਼ਲਅੰਦਾਜ਼ੀ ਕਰ ਰਹੀਆਂ ਹਨ। ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਜਿਸ ਦੀ ਕੁਝ ਮਹੀਨੇ ਪਹਿਲਾਂ ਜਨਰਲ ਚੋਣ ਹੋਈ ਹੈ, ਪਰੰਤੂ ਸਰਕਾਰ ਵੱਲੋਂ ਇਸ ਦੇ ਅਹੁਦੇਦਾਰਾਂ ਦੀ ਚੋਣ ਨਹੀਂ ਹੋਣ ਦਿੱਤੀ ਜਾ ਰਹੀ। ਇਸੇ ਤਰ੍ਹਾਂ ਸਿੱਖ ਪੰਥ ਦੇ ਮਹਾਨ ਅਸਥਾਨ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪ੍ਰਬੰਧਕ ਕਮੇਟੀ ਦੇ ਪ੍ਰਬੰਧਾਂ ਨੂੰ ਵੀ ਸਰਕਾਰੀ ਮਸ਼ੀਨਰੀ ਨਾਲ ਪ੍ਰਭਾਵਿਤ ਕੀਤਾ ਜਾ ਰਿਹਾ ਹੈ। ਦੁਨਿਆਵੀ ਅਦਾਲਤਾਂ ਰਾਹੀਂ ਜਾਣਬੁਝ ਕੇ ਪੰਥਕ ਰਵਾਇਤਾਂ, ਪ੍ਰੰਪਰਾਵਾਂ ਨੂੰ ਢਾਹ ਲਗਾਉਣ ਦੇ ਯਤਨ ਹੋ ਰਹੇ ਹਨ ਜੋ ਸਿੱਖ ਧਰਮ

ਵਿੱਚ ਸਿੱਧੀ ਦਖ਼ਲ ਅੰਦਾਜੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਜਨਰਲ ਇਜਲਾਸ ਭਾਰਤ ਸਰਕਾਰ ਤੋਂ ਮੰਗ ਕਰਦਾ ਹੈ ਕਿ ਸਿੱਖ ਸੰਸਥਾਵਾਂ ਵਿਚ ਬੇਲੋੜੀ ਦਖ਼ਲਅੰਦਾਜ਼ੀ ਨੂੰ ਰੋਕਿਆ ਜਾਵੇ। ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਤੁਰੰਤ ਕਰਵਾਈ ਜਾਵੇ। ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪ੍ਰਬੰਧਕ ਕਮੇਟੀ ਵਿੱਚੋਂ ਵੀ ਸਰਕਾਰੀ ਦਖ਼ਲ ਬੰਦ ਕੀਤਾ ਜਾਵੇ।

**(੧੨)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਕਾਂਗਰਸ ਜਮਾਤ ਵੱਲੋਂ ਬਾਰ-ਬਾਰ ਸਿੱਖ ਮਾਨਸਿਕਤਾ ਨੂੰ ਪੀੜ ਦੇਣ ਵਾਲੀਆਂ ਕਾਰਵਾਈਆਂ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਾ ਹੈ। ਕਾਂਗਰਸ ਨੇ ਆਪਣੀ ਸਿੱਖ ਵਿਰੋਧੀ ਮਨਸ਼ਾ ਦਾ ਇਕ ਵਾਰ ਫਿਰ ਪ੍ਰਗਟਾਵਾ ਕਰਦਿਆਂ ੧੯੮੪ ਦੀ ਸਿੱਖ ਨਸ਼ਲਕੁਸ਼ੀ ਦੇ ਦੋਸ਼ੀ ਜਗਦੀਸ਼ ਟਾਈਟਲਰ ਨੂੰ ਪਾਰਟੀ ਦੇ ਵਿਸ਼ੇਸ਼ ਇਨਵਾਈਟੀ ਬਣਾ ਕੇ ਸਿੱਖ ਭਾਵਨਾਵਾਂ ਨੂੰ ਠੇਸ ਪਹੁੰਚਾਈ ਹੈ।

ਕਾਂਗਰਸ ਜਮਾਤ ਨੇ ਪਹਿਲਾਂ ਜੂਨ ੧੯੮੪ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸੋਚੀ ਸਮਝੀ ਚਾਲ ਨਾਲ ਹਮਲਾ ਕਰਵਾ ਕੇ ਸੈਂਕੜੇ ਸਿੱਖਾਂ ਨੂੰ ਮੌਤ ਦੇ ਘਾਟ ਉਤਾਰਿਆ। ਇਸ ਮਾਨਵ ਵਿਰੋਧੀ ਕਾਰਵਾਈ ਤੋਂ ਕੁਝ ਮਹੀਨੇ ਬਾਅਦ ਨਵੰਬਰ ੧੯੮੪ ਵਿਚ ਦਿੱਲੀ, ਕਾਨ੍ਹਪੁਰ ਅਤੇ ਬੋਕਾਰੋ ਸਮੇਤ ਕਈ ਵੱਡੇ ਸ਼ਹਿਰਾਂ ਵਿਚ ਸਿੱਖ ਕਤਲੇਆਮ ਕੀਤਾ ਗਿਆ। ਇਸ ਸਿੱਖ ਨਸਲਕੁਸ਼ੀ ਵਿਚ ਦੋਸ਼ੀ ਕਾਂਗਰਸ ਆਗੂਆਂ ਦੀ ਕਾਂਗਰਸ ਜਮਾਤ ਹਮੇਸ਼ਾ ਪੁਸ਼ਤਪਨਾਹੀ ਕਰਦੀ ਆ ਰਹੀ ਹੈ। ਹਾਲ ਹੀ ਵਿਚ ਜਗਦੀਸ਼ ਟਾਈਟਲਰ ਨੂੰ ਫਿਰ ਵੱਡਾ ਅਹੁਦਾ ਦੇ ਕੇ ਸਿੱਖਾਂ ਦੇ ਜ਼ਖ਼ਮਾਂ ਨੂੰ ਕੁਰੇਦਿਆ ਗਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਜਨਰਲ ਇਜਲਾਸ ਕਾਂਗਰਸ ਜਮਾਤ ਨੂੰ ਸਖ਼ਤ ਚੇਤਾਵਨੀ ਦਿੰਦਾ ਹੈ ਕਿ ਉਹ ਅਜਿਹੀਆਂ ਸਿੱਖ ਵਿਰੋਧੀ ਕਾਰਵਾਈਆਂ ਨਾ ਕਰੇ।

**(੧੩)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਬੇਅਦਬੀ ਦੀਆਂ ਅਕਸਰ ਵਾਪਰਦੀਆਂ ਘਟਨਾਵਾਂ 'ਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ। ਜਨਰਲ ਇਜਲਾਸ ਮੰਗ ਕਰਦਾ ਹੈ ਕਿ ਬੇਅਦਬੀ ਦੀਆਂ ਘਟਨਾਵਾਂ ਰੋਕਣ ਲਈ ਸਖ਼ਤ ਕਾਨੂੰਨ ਬਣਾਏ ਜਾਣ ਅਤੇ ਬੇਅਦਬੀ ਕਰਨ ਵਾਲੇ ਲੋਕਾਂ ਨੂੰ ਉਮਰ ਕੈਦ ਦੀ ਸਜ਼ਾ ਦਾ ਪ੍ਰਬੰਧ ਕੀਤਾ ਜਾਵੇ। ਇਸ ਲਈ ਕਾਨੂੰਨਾਂ ਅੰਦਰ ਸੋਧ ਕੀਤੀ ਜਾਵੇ।

ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਬੇਅਦਬੀ ਵਰਗੀਆਂ ਘਟਨਾਵਾਂ ਦੇ ਸੰਜੀਦਾ ਮਾਮਲਿਆਂ 'ਤੇ ਰਾਜਨੀਤੀ ਨਹੀਂ ਹੋਣੀ ਚਾਹੀਦੀ। ਬੇਅਦਬੀ ਦੀਆਂ ਘਟਨਾਵਾਂ ਦੀ ਰੋਕਥਾਮ ਅਤੇ ਦੋਸ਼ੀਆਂ ਨੂੰ ਸਜ਼ਾਵਾਂ ਲਈ ਸਾਰੀਆਂ ਧਿਰਾਂ ਨੂੰ ਇਕਜੁੱਟ ਹੋ ਕੇ ਯਤਨ ਕਰਨੇ ਚਾਹੀਦੇ ਹਨ।

ਜਨਰਲ ਇਜਲਾਸ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅਤੇ ਸੰਗਤਾਂ ਨੂੰ ਵੀ ਅਪੀਲ ਕਰਦਾ ਹੈ ਕਿ ਗੁਰੂ ਘਰਾਂ ਦੀ ਸੁਚੱਜੀ ਸੇਵਾ ਸੰਭਾਲ ਲਈ ਸੁਚੇਤ ਹੋ ਕੇ ਕਾਰਜ ਕਰਨ ਅਤੇ ਹਰ ਸਮੇਂ ਗੁਰਦੁਆਰਾ ਸਾਹਿਬ ਅੰਦਰ ਨਿਗਰਾਨ ਦੀ ਹਾਜ਼ਰੀ ਯਕੀਨੀ ਬਣਾਈ ਜਾਵੇ।

**(੧੪)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਦੇਸ਼ ਅਤੇ ਵਿਦੇਸ਼ਾਂ ਅੰਦਰ ਸਿੱਖਾਂ 'ਤੇ ਹੁੰਦੇ ਨਸਲੀ ਹਮਲਿਆਂ 'ਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕਰਦਿਆਂ ਭਾਰਤ

ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਉਹ ਦੇਸ਼ ਅੰਦਰ ਵੱਖ-ਵੱਖ ਸਰਕਾਰਾਂ ਨੂੰ ਅਜਿਹੀਆਂ ਘਟਨਾਵਾਂ ਰੋਕਣ ਲਈ ਸਖ਼ਤ ਆਦੇਸ਼ ਜਾਰੀ ਕਰੇ ਅਤੇ ਕੂਟਨੀਤਕ ਪੱਧਰ 'ਤੇ ਵਿਦੇਸ਼ਾਂ ਦੀਆਂ ਸਰਕਾਰਾਂ ਪਾਸ ਵੀ ਮਾਮਲਾ ਉਠਾਏ।

ਜਨਰਲ ਇਜਲਾਸ ਇਹ ਵੀ ਮਹਿਸੂਸ ਕਰਦਾ ਹੈ ਕਿ ਪਿਛਲੇ ਸਮੇਂ ਦੌਰਾਨ ਦੇਸ਼ ਅੰਦਰ ਕਈ ਸੂਬਿਆਂ ਵਿਚ ਸਿੱਖ ਨੌਜੁਆਨਾਂ ਨੂੰ ਮੁਕਾਬਲਾ ਪ੍ਰੀਖਿਆਵਾਂ ਦੌਰਾਨ ਕਕਾਰ ਉਤਾਰਨ ਲਈ ਮਜ਼ਬੂਰ ਕੀਤਾ ਗਿਆ, ਜੋ ਠੀਕ ਨਹੀਂ ਹੈ। ਭਾਰਤ ਦੇ ਹਰ ਬਾਸ਼ਿੰਦੇ ਨੂੰ ਭਲੀਭਾਂਤ ਪਤਾ ਹੋਣ ਦੇ ਬਾਵਜੂਦ ਵੀ ਗੁਰੂ ਬਖ਼ਸ਼ੇ ਕਕਾਰਾਂ ਨੂੰ ਸਵਾਲਾਂ ਦੇ ਘੇਰੇ ਵਿਚ ਲਿਆ ਜਾਂਦਾ ਹੈ। ਇਸ ਦੇ ਨਾਲ ਹੀ ਘਰੇਲੂ ਹਵਾਈ ਉਡਾਣਾਂ ਵਿਚ ਸਫ਼ਰ ਕਰਨ ਸਮੇਂ ਵੀ ਪ੍ਰਵਾਨਗੀ ਹੋਣ ਦੇ ਬਾਵਜੂਦ ਸਿੱਖਾਂ ਨੂੰ ਕਿਰਪਾਨ ਉਤਾਰਨ ਲਈ ਮਜ਼ਬੂਰ ਕੀਤਾ ਜਾਂਦਾ ਹੈ।ਅੱਜ ਦਾ ਜਨਰਲ ਇਜਲਾਸ ਇਸ ਮੰਦਭਾਗੇ ਵਰਤਾਰੇ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਾ ਹੋਇਆ ਕੇਂਦਰ ਸਰਕਾਰ ਨੂੰ ਇਸ ਦਾ ਪੱਕਾ ਹੱਲ ਕਰਨ ਦੀ ਅਪੀਲ ਕਰਦਾ ਹੈ।

(੧੫)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਕੇਂਦਰੀ ਬੋਰਡ ਸੀ.ਬੀ.ਐਸ.ਈ. ਵੱਲੋਂ ਪੰਜਾਬੀ ਭਾਸ਼ਾ ਨੂੰ ਮੁੱਖ ਵਿਸ਼ਿਆਂ ਤੋਂ ਬਾਹਰ ਕੱਢ ਕੇ ਗੈਰ-ਜ਼ਰੂਰੀ ਵਿਸ਼ਿਆਂ ਵਿੱਚ ਸ਼ਾਮਲ ਕਰਨ ਦੇ ਫੈਸਲੇ ਦੀ ਸਖ਼ਤ ਸਬਦਾਂ ਵਿੱਚ ਨਿੰਦਾ ਕਰਦਾ ਹੈ। ਇਹ ਕਦਮ ਸੂਬੇ ਦੇ ਵਿਦਿਆਰਥੀਆਂ ਨਾਲ ਘੋਰ ਬੇਇਨਸਾਫੀ ਹੈ।ਸੀ.ਬੀ.ਐਸ.ਈ. ਵੱਲੋਂ ਖੇਤਰੀ ਭਸ਼ਾਵਾਂ ਨੂੰ ਗੈਰ-ਜ਼ਰੂਰੀ ਵਿਸ਼ਿਆਂ ਵਿੱਚ ਸ਼ਾਮਲ ਕਰਨਾ, ਵਿਦਿਆਰਥੀਆਂ ਨੂੰ ਉਨ੍ਹਾਂ ਦੀ ਮਾਤ ਭਾਸ਼ਾ ਤੋਂ ਦੂਰ ਰੱਖਣ ਦੀ ਕੋਝੀ ਸਾਜਿਸ਼ ਹੈ ਅਤੇ ਸੰਘੀ ਸੰਵਿਧਾਨ ਦੀ ਮੂਲ ਭਾਵਨਾ ਦੇ ਬਰਖਿਲਾਫ ਹੈ।ਸੀ.ਬੀ.ਐਸ.ਈ. ਦੀ ਇਸ ਕਾਰਵਾਈ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ।

ਅੱਜ ਦਾ ਜਨਰਲ ਇਜਲਾਸ ਭਾਰਤ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਕੇਂਦਰੀ ਬੋਰਡ ਸੀ.ਬੀ.ਐਸ.ਈ. ਵੱਲੋਂ ਪੰਜਾਬੀ ਭਾਸ਼ਾ ਨੂੰ ਮੁੱਖ ਵਿਸ਼ਿਆਂ ਵਿਚ ਮੁੜ ਸ਼ਾਮਲ ਕੀਤਾ ਜਾਵੇ।

(੧੬)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਬੇਰੁਜ਼ਗਾਰੀ ਕਾਰਨ ਨੌਜੁਆਨੀ ਦੇ ਵਿਦੇਸ਼ਾਂ ਵਿਚ ਵੱਸਣ ਦੇ ਰੁਝਾਨ 'ਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ। ਦੁੱਖ ਦੀ ਗੱਲ ਹੈ ਕਿ ਸਰਕਾਰਾਂ ਨੌਜੁਆਨਾਂ ਲਈ ਰੁਜ਼ਗਾਰ ਦੇ ਮੌਕੇ ਨਹੀਂ ਬਣਾ ਰਹੀਆਂ। ਦੇਸ਼ ਅਤੇ ਖਾਸਕਰ ਪੰਜਾਬ ਦੀ ਨੌਜੁਆਨੀ ਵੱਡੀਆਂ ਡਿਗਰੀਆਂ ਹੱਥਾਂ ਵਿਚ ਲੈ ਕੇ ਬੇਰੁਜ਼ਗਾਰੀ ਦੇ ਆਲਮ ਵਿਚ ਵਿਚਰ ਰਹੀ ਹੈ। ਆਪਣੀ ਪੜ੍ਹਾਈ 'ਤੇ ਦੇਸ਼ ਅੰਦਰ ਲੱਖਾਂ ਰੁਪਏ ਲਗਾਉਣ ਮਗਰੋਂ ਫਿਰ ਵਿਦੇਸ਼ਾਂ ਵਿਚ ਮਹਿੰਗੀ ਪੜ੍ਹਾਈ ਲਈ ਹਿਜ਼ਰਤ ਨੌਜੁਆਨੀ ਦਾ ਨਸੀਬ ਬਣ ਰਹੀ ਹੈ। ਇਸ ਨਾਲ ਦੇਸ਼ ਜਵਾਨੀ ਤੋਂ ਵਿਹੂਣਾ ਤਾਂ ਹੋ ਹੀ ਰਿਹਾ ਹੈ, ਇਸ ਦੇ ਨਾਲ ਹੀ ਦੇਸ਼ ਦਾ ਸਰਮਾਇਆ ਵੀ ਵਿਦੇਸ਼ਾਂ ਵਿਚ ਤਬਦੀਲ ਹੋ ਰਿਹਾ ਹੈ। ਜੇਕਰ ਨੌਜੁਆਨ ਸੋਚ ਅਤੇ ਸ਼ਕਤੀ ਹੀ ਦੇਸ਼ ਵਿਚ ਨਾ ਰਹੀ ਤਾਂ ਦੇਸ਼ ਦੀ ਤਰੱਕੀ ਅਸੰਭਵ ਹੈ।

ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸਰਕਾਰਾਂ ਤੋਂ ਮੰਗ ਕਰਦਾ ਹੈ ਕਿ ਪੂਰੇ ਦੇਸ਼ ਅੰਦਰ ਅਜਿਹਾ ਮਾਹੌਲ ਸਿਰਜਣ ਲਈ ਨੀਤੀਆਂ ਘੜਨ ਤਾਂ ਜੋ ਦੇਸ਼ ਦੇ ਨੌਜੁਆਨ ਆਪਣੇ ਹੀ ਮੁਲਕ ਅੰਦਰ ਰਹਿਣ ਵਿਚ ਮਾਣ ਮਹਿਸੂਸ ਕਰਨ।

(੧੭)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸੋਸ਼ਲ

ਮੀਡੀਏ 'ਤੇ ਸਿੱਖ ਗੁਰੂ ਸਾਹਿਬਾਨ, ਸਿੱਖ ਸ਼ਹੀਦਾਂ, ਇਤਿਹਾਸ ਅਤੇ ਸਿੱਖ ਸਿਧਾਂਤਾਂ ਵਿਰੁੱਧ ਪਾਈ ਜਾਂਦੀ ਸਮੱਗਰੀ ਦੇ ਰੁਝਾਨ ਦੀ ਨਿੰਦਾ ਕਰਦਿਆਂ ਭਾਰਤ ਅਤੇ ਸੂਬਾ ਸਰਕਾਰਾਂ ਪਾਸੋਂ ਅਜਿਹਾ ਕਰਨ ਵਾਲਿਆਂ ਖਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕਰਦਾ ਹੈ। ਸਿੱਖ ਧਰਮ ਗੁਰਬਾਣੀ, ਸਿਧਾਂਤਾਂ, ਸਿੱਖ ਰਹਿਤ ਮਰਯਾਦਾ ਅਤੇ ਪ੍ਰੰਪਰਾਵਾਂ ਕਾਰਨ ਬਿਲਕੁਲ ਮੌਲਿਕ ਅਤੇ ਵਿਲੱਖਣ ਹੈ। ਕੁਝ ਸ਼ਰਾਰਤੀ ਅਤੇ ਸਿੱਖੀ ਦੀ ਚੜ੍ਹਦੀ ਕਲਾ ਤੋਂ ਭੈ-ਭੀਤ ਲੋਕ ਸੋਸ਼ਲ ਮੀਡੀਆ 'ਤੇ ਜਾਣਬੁਝ ਕੇ ਸਿੱਖ ਵਿਰੋਧੀ ਟਿੱਪਣੀਆਂ ਕਰਦੇ ਹਨ। ਇਸ ਨਾਲ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਠੇਸ ਪੁੱਜਦੀ ਹੈ। ਕਿਸੇ ਵੀ ਧਰਮ ਦੀਆਂ ਮਾਨਤਾਵਾਂ ਨੂੰ ਨੀਵਾਂ ਦਿਖਾਉਣ ਵਾਲੇ ਅਨਸਰਾਂ ਨੂੰ ਨੱਥ ਪਾਈ ਜਾਣੀ ਜ਼ਰੂਰੀ ਹੈ।

ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਦੇ ਨਾਲ-ਨਾਲ ਸੂਬਿਆਂ ਦੀਆਂ ਸਰਕਾਰਾਂ ਨੂੰ ਅਪੀਲ ਕਰਦਾ ਹੈ ਕਿ ਹਰ ਧਰਮ ਦੇ ਸਤਿਕਾਰ ਨੂੰ ਬਣਾਈ ਰੱਖਣ ਲਈ ਇਕ ਠੋਸ ਨੀਤੀ ਤਿਆਰ ਕੀਤੀ ਜਾਵੇ। ਅਜਿਹੇ ਮਾਮਲਿਆਂ ਵਿਚ ਸਜ਼ਾਵਾਂ ਵੀ ਮਿਸਾਲੀ ਨਿਰਧਾਰਤ ਕੀਤੀਆਂ ਜਾਣ, ਤਾਂ ਜੋ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਸੱਟ ਮਾਰਨ ਦੀ ਕੋਈ ਹਿੰਮਤ ਨਾ ਕਰ ਸਕੇ।

(੧੮)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸਭਿਆਚਾਰ ਦੇ ਨਾਮ ਹੇਠ ਫੈਲਾਈ ਜਾ ਰਹੀ ਅਸ਼ਲੀਲਤਾ ਦੀ ਪੁਰਜ਼ੋਰ ਸ਼ਬਦਾਂ ਵਿੱਚ ਨਿਖੇਧੀ ਕਰਦਾ ਹੈ। ਪਿਛਲੇ ਦਿਨੀਂ ਕਿਸੇ ਪੰਜਾਬੀ ਗਾਇਕ ਵੱਲੋਂ ਕਿਸੇ ਗਾਣੇ ਵਿੱਚ ਗੁਰਦੁਆਰਾ ਸਾਹਿਬ ਦੇ ਅੰਦਰ ਕਿਸੇ ਲੜਕੀ ਨਾਲ ਇਤਰਾਜ਼ਯੋਗ ਦ੍ਰਿਸ਼ ਫਿਲਮਾਇਆ ਗਿਆ ਹੈ, ਜਿਸ ਕਾਰਨ ਸਿੱਖ ਭਾਵਨਾਵਾਂ ਨੂੰ ਠੇਸ ਪਹੁੰਚੀ ਹੈ। ਅਜਿਹੇ ਮਾਮਲੇ ਸਿੱਖੀ ਨੂੰ ਢਾਹ ਲਗਾਉਣ ਵਾਲੇ ਹਨ।

ਅੱਜ ਦਾ ਇਹ ਇਜਲਾਸ ਸਮੂਹ ਗੁਰਦੁਆਰਾ ਕਮੇਟੀਆਂ ਨੂੰ ਅਪੀਲ ਕਰਦਾ ਹੈ ਕਿ ਗੁਰਦੁਆਰਾ ਸਾਹਿਬਾਨ ਦੀ ਹਦੂਦ ਅੰਦਰ ਅਜਿਹੇ ਦ੍ਰਿਸ਼ ਨਾ ਫਿਲਮਾਉਣ ਦਿੱਤੇ ਜਾਣ ਅਤੇ ਮਰਿਯਾਦਾ ਨੂੰ ਯਕੀਨੀ ਬਣਾਇਆ ਜਾਵੇ।

(੧੯)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪ੍ਰਬੰਧ ਅਧੀਨ ਚੱਲ ਰਹੇ ਟਰੱਸਟਾਂ ਦੇ ਟਰੱਸਟੀਜ਼ ਨਾਮਜ਼ਦ ਕਰਨ, ਗੁਰਦੁਆਰਾ ਸਾਹਿਬਾਨ ਅਤੇ ਵਿੱਦਿਅਕ ਅਦਾਰਿਆਂ ਦੀਆਂ ਸਬ-ਕਮੇਟੀਆਂ, ਸਲਾਹਕਾਰ ਕਮੇਟੀਆਂ, ਲੋਕਲ ਮੈਨੇਜਿੰਗ ਕਮੇਟੀਆਂ, ਗਵਰਨਿੰਗ ਬਾਡੀ ਗਠਿਤ ਕਰਨ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਨਵੀਂ ਦਿੱਲੀ, ਤਖਤ ਸ੍ਰੀ ਹਰਿਮੰਦਰ ਜੀ, ਪਟਨਾ (ਬਿਹਾਰ), ਤਖਤ ਸ੍ਰੀ ਸੱਚਖੰਡ ਹਜ਼ੂਰ ਸਾਹਿਬ, ਨਾਂਦੇੜ (ਮਹਾਰਸਟਰ) ਦੇ ਬੋਰਡਾਂ ਵਿੱਚ ਮੈਂਬਰ ਨਾਮਜ਼ਦ ਕਰਨ, ਸਿੱਖ ਐਜੂਕੇਸ਼ਨ ਸੋਸਾਇਟੀ,ਚੰਡੀਗੜ੍ਹ ਤੇ ਹੋਰ ਸੋਸਾਇਟੀਆਂ ਆਦਿ ਵਿੱਚ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਮੈਂਬਰ ਨਾਮਜ਼ਦ ਕਰਨ ਅਤੇ ਹਰ ਪ੍ਰਕਾਰ ਦੀਆਂ ਵਿਭਾਗੀ ਸਬ-ਕਮੇਟੀਆਂ ਗਠਿਤ ਕਰਨ ਦੇ ਅਧਿਕਾਰ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਦਿੰਦਾ ਹੈ।

(੨੦)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸ੍. ਹਰਜਿੰਦਰ ਸਿੰਘ ਐਡਵੋਕੇਟ ਆਨਰੇਰੀ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਆਪਣੇ ਅਹੁੱਦੇ ਤੋਂ ਦਿੱਤੇ ਗਏ ਅਸਤੀਫੇ ਨੂੰ ਪ੍ਰਵਾਨ ਕਰਦਾ ਹੈ।

ਇਜਲਾਸ ਦੀ ਕਾਰਵਾਈ ਮੁਕੰਮਲ ਹੋਣ ਤੇ ਅਨੰਦ ਸਾਹਿਬ ਦਾ ਪਾਠ ਕਰਨ ਉਪਰੰਤ ਸਮਾਪਤੀ

ਦੀ ਅਰਦਾਸ, ਭਾਈ ਗੁਰਚਰਨ ਸਿੰਘ ਅਰਦਾਸੀਆ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਨੇ ਕੀਤੀ ਅਤੇ ਸਮਾਪਤੀ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਲਿਆ। ਮੁੱਖ ਵਾਕ ਆਇਆ:

*ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ*
*ੴ ਸਤਿਗੁਰ ਪ੍ਰਸਾਦਿ॥*
*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥*

*(ਅੰਗ ੬੫੭)*

ਇਸ ਉਪਰੰਤ ਹਾਊਸ ਦੀ ਇਕੱਤਰਤਾ ਸਮਾਪਤ ਹੋਈ।

ਸਹੀ/-
**(ਮਹਿੰਦਰ ਸਿੰਘ)**
ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ।

# DAYS COMMEMORATING HISTORICAL EVENTS

## (16th December to 15th January)

16 Dec. (a) The Treaty of Bharwal was signed between the British and the Sikh state of Lahore. Accordingly, Gulab Singh was recognized as the Maharaja of Jammu and Kashmir and Henry Lawrence was appointed as British Resident at the Lahore Darbar. (16-12-1846)

(b) A Sikh Convention held at Amritsar and demand of formation of Punjabi Suba was raised first time ever. (16-12-1950)

17 Dec. Bhai Jaita, Bhai Sukhia Mandan and many other Sikhs got Martyrdom in the battle of Mehraj. (17-12-1634)

18 Dec. First Anglo-Sikh battle was started at Mudki. (18-12-1845)

19 Dec. Punjab Assembly passed the bill of recognition of Punjabi language as official language. (19-12-1967)

22 Dec. The Sikhs did boycott of Third Round Table Conference that held at London. (22-12-1932)

23 Dec. Convention of Ex Army Sikh Men held at Amritsar, in which thousands of Ex Army Sikh Men supported the Dharm Yudh Morcha. (23-12-1982)

24 Dec. Jathedar Kartar Singh Jhabber was selected as a Chief of Akali Jatha Khara Sauda Bar. (24-12-1920)

27 Dec. Jawahar Lal Nehru the contemporary Prime Minister of India was not allowed by the Sikhs to speech from the stage of Gurdwara Fatehgarh Sahib. (27-12-1953)

28 Dec. Shiromani Gurdwara Parbandhak Committee took control of Gurdwara Bhai Pheru. (28-12-1922)

29 Dec. While addressing the Leaderes of All Parties Convention S. B. Mehtab Singh said that "if Government would ignore Sikhs then the future of India will be decided by Kirpan (sword)." (29-12-1928)

30 Dec. Shiromani Gurdwara Parbandhak Committee announced an agitation for the right of the Sikhs to wear the Kirpan (sword). (30-12-1935)

31 Dec. (a) Indian Government passed Gurdwara Amendment Bill as a conspiracy to occupy the Sikh shrines. (31-12-1958)

(b) Punjab Government confessed that 328 Sikhs were killed and 3751 were arrested in 1987. (31-12-1987)

1 Jan. First Jatha of Sikhs courted arrest on the issue of Kirpan (Sword). (1-1-1936)

6 Jan. Bhai Satwant Singh and Bhai Kehar Singh hanged till death in Delhi Jail. The bodies of these two martyrs were cremated inside the Jail and meanwhile the Curfew was imposed in Punjab. (6-1-1989)

7 Jan. The newly Executive Committee of SGPC got arrested. The SGPC decided to send Shaheedi Jatha to Gurdwara Gangsar for the 'Jaito da Morcha'. (7-1-1924)

9 Jan. The Sikh Intellectuals Conference was held at Amritsar and the Dharam Yudh Morcha was supported. (9-1-1983)

11 Jan. Last prayers for Bhai Satwant Singh and Bhai Kehar Singh was done at Shri Akal Takhat Sahib. (11-1-1989)

12 Jan. Sikhs took over the control of Sikh Shrines of Anandpur Sahib. (12-1-1923)

13 Jan (a) The Hindus attacked Nagar Kirtan on the birth anniversary of Sri Guru Gobind Singh ji at Jammu and killed 9 Sikhs. (13-1-1989)

(b) A battle took place between the Sikhs and the British at Chelianwali, in which 132 British officers and 2446 soldiers were killed. Irritated by the loss of so many men, the British army massacred ordinary Sikhs for several days. The incident was a testament to the brutality of the self-proclaimed civilized British, which overcame the earlier Mughal atrocities on the Sikhs. (13-1-1849)

14 Jan (a) The outer wall of Gurdwara Rakab Ganj Sahib (Delhi) demolished by the British Govt. (14-1-1914)

(b) Official use of Punjabi language was started at district level in Punjab. (14-1-1967)

(c) If the areas of Fazilka and Abohar should be remained in Punjab or be given to Haryana, to decide this, Referendum held in 54 villages. During ferendum, the Punjabi-speaking Hindus of these villages submitted Hindi as their language instead of Punjabi, and in spite of this, both of these areas did not given to Haryana because of last referendum of Kandukhera village. S. Parkash Singh Badal played an important role in Kandukhera Referendum. (14-1-1986) ■

# SGPC NEWS

## S. Harjinder Singh Dhami elected as 44th President of SGPC in general house session

### S. Raghujit Singh Virk elected as senior vice-president, Principal Surinder Singh as junior vice-president, and S. Karnail Singh Panjoli as general secretary

Amritsar: Advocate Harjinder Singh Dhami was elected as the 44th President of the Shiromani Gurdwara Parbandhak Committee (SGPC) during the annual general house session held at SGPC headquarters Teja Singh Samundri Hall in Amritsar on Monday.

During the session held in the presence of Guru Granth Sahib, S. Surjit Singh Bhitewad proposed the name of Harjinder Singh Dhami for the post of President, which was seconded by Advocate Bhagwant Singh Sialka and further seconded by S. Ravinder Singh Khalsa. Meanwhile, S. Amrik Singh Shahpur proposed the name of S. Mithu Singh Kahneke for the post of President.

Following the voting was conducted, which was won by Advocate Harjinder Singh Dhami. A total of 142 votes were polled, of which, Advocate Harjinder Singh Dhami bagged 122 votes and S. Mithu Singh Kahneke got 19 votes while 1 vote was rejected.

During the general session, S. Raghujit Singh Virk was elected SGPC's senior vice-president and his name was proposed by S. Baljit Singh Jalal Usman, seconded by S. Gurmeet Singh Booh and further seconded by S. Ravinder Singh Khalsa.

Similarly, Principal Surinder Singh was elected as the junior vice-president, whose name was proposed by S. Sukhpreet Singh Rode, seconded by Bhai Amarjit Singh Chawla and further seconded by S. Nirmal Singh Hariau.

Karnail Singh Panjoli has been elected as the general secretary of SGPC, whose name was proposed by S. Daljit Singh Bhinder, seconded by S. Ajmer Singh Khera and further seconded by S. Avtar Singh. Although the general secretary was elected by ballot and 134 votes were polled. S. Karnail Singh Panjoli won with 112 votes and his opponent S. Gurpreet Singh bagged 21 votes and one vote was rejected.

The SGPC general house session also elected an 11 member executive committee of SGPC. The elected executive members include S. Surjit Singh Kang, S. Sarwan Singh Kular, S. Surjeet Singh Garhi, S. Jarnail Singh Dogranwala, S. Balwinder Singh Vain Puin, S. Harjap Singh Sultanwind, S. Gurinderpal Singh Gora, S. Amarjit Singh Bandala, Bibi Gurpreet Kaur, S. Jodh Singh Samra, Baba Gurpreet Singh.

During the SGPC general house session, head granthi of Sri Harmandar Sahib Giani Jagtar Singh, Sri Akal Takht Sahib Jathedar Giani Harpreet Singh, Takht Sri Kesgarh Sahib Jathedar Giani Raghbir Singh, Takht Sri Patna Sahib Jathedar Giani Ranjit Singh Gauhar-E-Maskeen and other prominent personalities were also present.

A total of 143 SGPC members were present in the general house session.

**Will resolutely preach Sikh faith, take forward health and education services: Advocate Dhami-** Speaking to the press after being elected as the SGPC President, Advocate Harjinder Singh Dhami said that besides expediting the ongoing Dharam Prachar (religious preaching) campaign, health and education services would also be given a new direction as per the demand of the time.

He said SGPC is a common body of all and every Sikh should be a partner in its work.

Advocate Dhami said, "The service and work of the President, SGPC is a big responsibility and he would seek the support of the Sangat to perform the same. There is a protocol and code of conduct of the General House session of SGPC but it is unfortunate that some opposition members forget the honour of Guru Sahib and create ruckus. We strongly condemn the violation of Maryada in the presence of the Guru Sahib."

Advocate Dhami said that any issue could be considered but it is unfortunate that instead of discussion, the atmosphere was deliberately spoiled by the opposition.

"Due to disturbance by some of the opposition members, some important resolutions brought in the General House could not be read. It was the supreme house of the Sikh community and the demands raised from here are of great significance but when some political interests do not allow the environment to be created here, it harms the entire community. Those who spoil the atmosphere for the sake of protest should take fatwa (decee) in the Sangat", said Advocate Dhami.

SGPC President thanked the Guru Sahib following his election as President and also thanked the Shiromani Akali Dal patron S. Parkash Singh Badal, party president S. Sukhbir Singh Badal, senior Akali leaders and all the SGPC members.

Advocate Harjinder Singh Dhami pays obeisance at Sri Harmandar Sahib to thank the Guru

Newly elected SGPC President Advocate Harjinder Singh Dhami and other office-bearers thanked the Guru after paying obeisance at Sri Harmandar Sahib, where they were honoured with the Guru's blessing Siropao (robe of honour) by the head granthi Giani Jagtar Singh. They also paid obeisance at Sri Akal Takht Sahib.

**Advocate Harjinder Singh Dhami, SGPC member since 1996-** Advocate Harjinder Singh Dhami, the newly elected SGPC President has been associated with the SGPC for a long time. He also served as SGPC general secretary. Last year, Advocate Dhami was appointed by the General House as the honorary chief secretary of the SGPC. Born in 1956, Harjinder Singh Dhami holds BA, LLB. For the last 40 years, he has been involved in the legal profession and has been voluntarily fighting the cases of Sikh warriors. He became SGPC member for the first time in 1996 and has been a member since then. Advocate Dhami has a strong hold on Sikh issues and is known as a devout religious leader. He has always contributed by giving better opinions and suggestions to elevate the position and direction of the SGPC. Advocate Dhami, who has been working in the Sikh body for the last one year from the administrative point of view, has maintained warm relations with various Sikh organizations besides improving the management of Gurdwaras, keeping the educational institutions up to date. November 29

## Government of India should prioritize simplification of Sikh issues: Advocate Dhami

## SGPC President informed about important resolutions of the General House session

Amritsar: Briefing the media about the important resolutions on Sikh issues presented during the General House session of the Shiromani Gurdwara Parbandhak Committee (SGPC), Advocate Harjinder Singh Dhami, President, SGPC said that simplification of many issues of the Qaum (community) has been sought from Government of India and many issues related to the state government.

He said that a resolution of the General Assembly thanked both the governments for reopening the corridor of Gurdwara Sri Darbar Sahib, Sri Kartarpur Sahib. The resolution also demanded that the passport requirement for pilgrims visiting the shrine

through the corridor be abolished and the process be streamlined.

Similarly, a resolution welcoming the repeal of the three anti-farmer laws also called for immediate enactment of laws to ensure minimum support price (MSP) for the crops of the farmers, calling them the annadaata (food provider) of the world.

SGPC President said that a resolution has strongly criticized the government's interference in Sikh institutions. The resolution cited government interference in the Delhi Sikh Gurdwara Management Committee (DSGMC) and Takht Sri Harmandar Ji Patna Sahib Management Committee and demanded an immediate stop of government interference in these Sikh institutions. Advocate Dhami said that even after the general election of the DSGMC, the election of office-bearers was not being allowed, which is direct government intervention in the Sikh body.

Advocate Dhami said that through a resolution the Congress party has been termed as a party that has repeatedly tormented the Sikh psyche. He said that Congress had committed genocide by massacring Sikhs first in June 1984 and then in November 1984. Sadly, the Congress party has been rewarding those involved in the massacre. Recently, Jagdish Tytler has been given a higher post, which has hurt Sikh sentiments. He said the resolution warned Congress to immediately remove Tytler from the party's special invitee and apologize to the Sikh community.

Similarly, another resolution expressed deep concern over the incidents of desecration of Guru Granth Sahib and demanded that strict laws be enacted to curb it. The resolution calls for the enactment of a law on life imprisonment for those who commit desecration.

Expressing deep concern over the racial attacks on Sikhs at home and abroad, the resolution called on the Government of India to take steps to prevent such incidents. The Government of India should approach the governments of foreign countries at the diplomatic level and issue orders in this regard to various governments in the country, to prevent racist attacks abroad.

The SGPC President said a resolution has strongly condemned the Central Board of Secondary Education (CBSE) for the exclusion of Punjabi language from the main subjects and framing it in the minors. The move by CBSE is a gross injustice to the students of the state and is against the spirit of the federal constitution. Therefore, the Government of India should take immediate action to reintroduce the Punjabi language in the main subjects by CBSE.

Expressing deep concern over the tendency of youth to migrate abroad due to unemployment, a resolution was passed by SGPC, calling on the governments to

formulate employment-oriented policies for the youth so that they feel proud to stay at home.

SGPC President said that the trend of hate-filled posts on social media against Sikh Gurus, Sikh martyrs, and doctrines of Sikh history is unfortunate and the government should take strict action to curb it. At the same time, a resolution has been passed condemning vulgarity served in films and songs in the name of culture.

Meanwhile, the newly elected General Secretary S. Karnail Singh Panjoli said that Punjab Chief Minister (CM) Charanjit Singh Channi's statement to call the Shiromani Akali Dal a traitor in Punjab State Assembly is highly reprehensible and a resolution condemning this statement should be passed. He said that traitor of the Sikh community is Congress class and Shiromani Akali Dal had always fought on the Panthic issues. On this, SGPC President Advocate Dhami said that this is included.

Meanwhile, condolence resolutions were passed regarding some personalities who passed away in the recent past including Giani Joginder Singh Vedanti, former Jathedar of Sri Akal Takht Sahib, Giani Bhagwan Singh, former head granthi of Sri Akal Takht Sahib, Baba Dalbar Singh Chhiniwal, SGPC member, Jathedar Sewa Singh Sekhwan, SGPC member and for the farmers who lost their lives during the Kisan Andolan (farmers' protest) and in the Lakhimpur Kheri incident.

At the request of SGPC member Bibi Kiranjot Kaur, the names of Sikh scholar Dr Jodh Singh and S. Jarnail Singh Delhi were also included. The recitation of moolmantras and gurmantras was done for these departed souls. November 29

# Large Gurmat Samagam held on the occasion of 101st Foundation Day of SGPC

## SGPC did important work during its 100 year journey: Giani Harpreet Singh

## Only Sikhs have a democratic religious body like SGPC: Sukhbir Singh Badal

## SGPC always considered it duty to pursue Sikh issues: Bibi Jagir Kaur

Amritsar: A large Gurmat Samagam (religious congregation) was organised at Gurdwara Sri Manji Sahib Diwan Hall at Sri Amritsar on the occasion of 101st

Foundation Day of Shiromani Gurdwara Parbandhak Committee, which was attended by prominent personalities of the Panth (community).

Speaking on this occasion, Jathedar of Sri Akal Takht Sahib Giani Harpreet Singh, President of Shiromani Akali Dal (SAD) S. Sukhbir Singh Badal, SGPC President Bibi Jagir Kaur and other spokespersons of the community shared the history of SGPC representing the Sikhs in their speeches, appreciated the Panthic contribution made by the organisation and stressed on the need for Panthic unity.

In his address, Jathedar Giani Harpreet Singh said that the history of the prestigious body of the Sikh Panth, SGPC, has remained very glorious and during its 100-year journey it has seen many ups and downs and it has done great works.

"Facing the government's repression and oppression, hundreds of members and employees of the SGPC have sacrificed their lives and went to jails in large numbers. This Sikh body has never surrendered to the oppression but persevered for the Charhdi Kala (high spirit) of the Panth by enduring oppression and moved forward. I appeal to the Qaum to unite to further strengthen SGPC and to committee management to come up with effective programs for flourishing the Sikh faith in future", said Giani Harpreet Singh.

S. Sukhbir Singh Badal said that there is no other religious body as SGPC in the entire world, which was established by the community with sacrifices.

"It is the only democratic body which manages Sikh shrines like an independent parliament. SGPC has done great work since its formation and pursues the Sikh issues across the world wherever the Sikhs face difficulties. As per the Sikh doctrine of Miri-Piri (close relationship between politics and faith), the Shiromani Akali Dal was formed just one month after the foundation of SGPC and both organisations jointly fought on many issues of the community and recorded the victories", said Sukhbir Singh Badal.

Sukhbir Singh Badal said that efforts are being made by anti-forces to bring down the SGPC and SAD, which are leading organisations of the Sikh Panth but these bodies are always ready for Panthic activities as per their nature.

"Today, there is a need to unite and counter the manoeuvres of anti-Sikh forces because if Sikh institutions become weak then the community will also be weakened. It is the duty of every Sikh to strengthen the Panthic institutions. The leaders of Sikh institutions are always changing but the institutions are and will remain prominent", said Sukhbir Singh Badal.

Sukhbir Singh termed the Congress as the enemy of the Sikhs and said that this

party has time and again manoeuvred to dismantle SGPC and other the Sikh institutions. He said that the community can never forget 1984 attack on Sri Darbar Sahib and the genocide of Sikh in Delhi and other states. He said this is the cruelty of the Congress, the enemy of Sikhs, from which it can never be absolved.

"The affidavit given (in the Supreme Court) by the Punjab government in the favour of Haryana Sikh Gurdwara Management Committee (ad-hoc) proves in present time that the Congress never wanted the welfare of the Sikhs. It has always worked with the intention and policy of breaking up the SGPC", said Sukhbir Singh Badal.

S. Sukhbir Singh appealed to the Sikh Sangat to be part of the SGPC's Dharam Prachar Lehar and also come forward in humanitarian work and congratulated on the occasion of 101st Foundation Day of SGPC and prayed for the Charhdi Kala of the Sikh community.

Speaking in her address SGPC President Bibi Jagir Kaur gave a brief account of the services rendered by the SGPC during its 100 year journey and also put the light on future priorities.

Bibi Jagir Kaur announced that in order to intensify the flourishing of the Sikh faith, preachers of different languages would be recruited and sent on tours to different states and countries. She also unveiled two plans to communicate the Sikh history to the masses.

Bibi Jagir Kaur said, "The Central Sikh Museum would be further expanded, in which the Sikh history would be portrayed in a modern way through portraits and paintings. An auditorium would be set up at a suitable place near the SGPC office and arrangements would be made to play on screen the plays and documentaries related to the Sikh history."

She said that plans would be made in future to connect the Sikh youth with the history through modern means and illustrated books would be prepared for the children.

"SGPC has always been serious about the burning issues of the Sikh Panth and work would be done in future also to simplify every Sikh issue", she said.

"The government of India has announced the release of the Sikh prisoners on the occasion of the 550th Parkash Purb of Sri Guru Nanak Dev Ji but it is unfortunate that the government has backtracked from its own announcement", said SGPC President Bibi Jagir Kaur.

She said that on the completion of the 100th year Foundation Day of SGPC,

the SGPC announces that efforts would be made at every-level for the release of the Sikh prisoners.

She said SGPC has always pursued the Sikh issues and is committed to do so in future also.

Bibi Jagir Kaur said that the SGPC is proud to be the foremost body for equality in the society as she was honoured by the community to lead this body as its President. She also said that women got the right to vote for the first time in SGPC and that the Sikh body has always been following the Panthic traditions and customs and would continue to do so in the light of its history.

Meanwhile, Head Granthi Giani Jagtar Singh of Sri Harmandar Sahib, senior leader of SAD S. Jagmeet Singh Brar, SGPC General Secretary Advocate Bhagwant Singh Sialka and Chief Secretary Advocate Harjinder Singh Dhami also expressed their views and appealed to the Sikh community to unite for strengthening the SGPC. Spokespersons said that this institution was created with the blood of martyrs and the enemy forces which are trying to destroy it cannot spoil it. They said that if the community would move forward unitedly then surely the flags of Sikhs would be hoisted all over the world.

Earlier, bhog (culmination) of Sri Akhand Path Sahib was held at Sri Akal Takht Sahib and the hazuri raagi jathas of Sri Harmandar Sahib connected the Sangat with Gurbani Kirtan. The history of SGPC was presented to the Sangat by the Dhadi (balladeers) and Kavishari (poetry) groups. On this occasion, SGPC honoured the Panthic personalities with Siropaos (robes of honour). SGPC also organised a painting exhibition depicting the history of the organization, in which paintings of Morchas launched during the Gurdwara Reform Movement, massacres of the Sikh community and others were displayed for the Sangat.

Others present on this occasion included Jathedar of Takht Sri Kesgarh Sahib Giani Raghbir Singh, additional head granthi of Sri Harmandar Sahib Giani Jagtar Singh Ludhiana, head granthi of Sri Akal Takht Sahib Giani Gurmukh Singh, SGPC senior vice-president S. Surjit Singh Bhitewad, SGPC junior vice-president Baba Buta Singh, former SGPC President S. Gobind Singh Longowal, former minister Jathedar Gulzar Singh Ranike, Sant Balbir Singh Ghunas, a large number of SGPC executive committee members and members and officials. November 15

# Will seek support of Sikh organizations, Sangat from home and abroad in Panthic affairs: Advocate Dhami

## Newly elected SGPC President welcomed warmly on his arrival at office

Amritsar: Newly elected President of the Shiromani Gurdwara Parbandhak Committee (SGPC) S. Harjinder Singh Dhami on his arrival at the SGPC office for the first time today after the election, said that important personalities of the Sikh Panth who were presidents during the early days of the SGPC are the guiding forces for the Qaumi (community's) service and he will strive to serve the Sikh body in the light of its golden history and traditions.

SGPC President said that more than the joy of this great responsibility of the community, the concern is to fulfill it while performing Qaumi service.

"As the priorities of the present time are different as compared to the past and it is must to consider the expectations of the Qaum", said S. Harjinder Singh.

He said that the SGPC is a religious body representing the Sikh community with a golden history of 101 years. During this century, the SGPC was also led by personalities who were of a reclusive nature.

"Although the current situation is different from the time of its inception, better results can be achieved even today by following the example of the then personalities. SGPC since its inception has always strived for the proper management of Gurdwaras as well as for the flourishing of the Sikh faith and has also played a vital role in social work. We will continue to be active in all these areas in the future as well. The cooperation of every Sikh organization and Sangat of the country and abroad will be sought in the work of the SGPC. The present is the time for dialogue and the discussion would be given priority to connect the Sikh youth with their heritage", said S. Harjinder Singh.

Meanwhile, on his arrival at the SGPC office, S. Harjinder Singh Dhami was given a warm welcome by the members and officials of the SGPC.

On this occasion former senior vice-president of SGPC S. Surjit Singh Bhitewad, former General Secretary Advocate Bhagwant Singh Sialka, newly elected executive committee member S. Harjap Singh Sultanwind, SGPC members Bhai Rajinder Singh Mehta, Bhai Ram Singh, S. Mangwinder Singh Khaparkheri, SGPC secretary

S. Mahinder Singh Ahli, additional secretary S. Sukhdev Singh Bhurakohna, S. Partap Singh, S. Bijai Singh, former secretary Satbir Singh Dhami, assistant secretary Kulwinder Singh Ramdas, S. Harjit Singh Lalu Ghuman, S. Balwinder Singh Kahlwan, S. Tejinder Singh Padda, S. Sakatar Singh, S. Sulakhan Singh Bhangali, S. Gurmeet Singh Butter, S. Mukhtar Singh, S. Sukhbir Singh, S. Harjinder Singh Kaironwal, S. Nirveil Singh, Bibi Satwant Kaur deputy director education, Giani Jaswant Singh Kathawachak, superintendent S. Malkit Singh Beharwal and others were present. December 1

# SGPC gives right to S. Harjinder Singh Dhami for nominating new member of DSGMC

## Decision to taken during upcoming Executive Committee meeting

Amritsar: During the meeting of the Shiromani Gurdwara Parbandhak Committee's (SGPC's) Executive Committee (EC) convened today, the rights have been given to SGPC President S. Harjinder Singh Dhami to nominate a new member in the Delhi Sikh Gurdwara Management Committee (DSGMC) on behalf of the SGPC.

The first meeting of the SGPC's EC was called specially under the leadership of S. Harjinder Singh.

Talking to the media reporters after the meeting, SGPC President S. Harjinder Singh Dhami said that one member is nominated by the SGPC in the DSGMC and similarly, members are nominated for Takht Sri Harmandar Ji Patna Sahib and Takht Sri Abchalnagar Hazur Sahib, Nanded.

"On August 23, 2021, SGPC has nominated S. Manjinder Singh Sirsa's name as its member to DSGMC, but due to cancellation of his membership by the Director Gurdwara Election, a new name will be sent", said S. Harjinder Singh.

He said that rights in this regard have been handed over to him by the SGPC's EC and the nomination of DSGMC member would be made soon.

Speaking about the Delhi court framing murder charges against Sajjan Kumar, SGPC President S. Harjinder Singh Dhami said, "Imposition of charges against Congress leader Sajjan Kumar, an accused in the Delhi Sikh genocide case, in connection with the murder of two Sikhs in Delhi's Raj Nagar is a matter of consolation for the Sikh families. Apart from Congress leader Sajjan Kumar, many

other leaders including Jagdish Tytler were also involved in the Sikh genocide and every culprit should be severely punished."

SGPC President said, "The Congress party was the enemy of the Sikhs and it is very unfortunate that even today the perpetrators of the Sikh genocide are being rewarded by the Congress with high positions."

Replying to a query, S. Harjinder Singh Dhami slammed the government's advertisements on the big screens on the heritage street to Sachkhand Sri Harmandar Sahib.

"The screens on the heritage street were installed on this route during the Akali government to broadcast Gurbani. But the Congress government of Punjab is using them for its own interests, which is hurting the minds of the pilgrims. The government should stop its publicity on these screens and immediately start Gurbani Kirtan there."

Those present during the meeting included SGPC senior vice-president S. Raghujit Singh Virk, junior vice-president Principal Surinder Singh, general secretary S. Karnail Singh Panjoli, SGPC EC members S. Sarwan Singh Kular, S. Surjit Singh Garhi, S. Jarnail Singh Dogranwala, S. Balwinder Singh Vain Puin, S. Harjap Singh Sultanwind, S. Gurinderpal Singh Gora, S. Amarjit Singh Bandala, Bibi Gurpreet Kaur, Baba Gurpreet Singh, secretary S. Mahinder Singh Ahli, additional secretary S. Sukhdev Singh Bhurakohna, assistant secretary S. Kulwinder Singh Ramdas, OSD to SGPC President S. Satbir Singh Dhami, superintendent S. Malkit Singh Beharwal, and in-charge S. Shahbaz Singh. December 7 ■

# ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ

ਸਿੱਖਾਂ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਿੱਖ ਕੌਮ ਦੀ ਇੱਕ ਪ੍ਰਤੀਨਿਧ ਤੇ ਇਤਿਹਾਸਕ ਸੰਸਥਾ ਹੈ। ਇਸ ਨੂੰ ਸਥਾਪਤ ਹੋਇਆਂ ਸੌ ਸਾਲ ਤੋਂ ਵੱਧ ਸਮਾਂ ਹੋ ਗਿਆ ਹੈ। ਇਸ ਦਾ ਇਤਿਹਾਸ ਜਿੱਥੇ ਵਿਲੱਖਣ ਤੇ ਮਹਾਨ ਹੈ, ਉੱਥੇ ਗੌਰਵਮਈ ਵੀ ਹੈ। ਸ਼੍ਰੋਮਣੀ ਕਮੇਟੀ ਨੇ ਸੌ ਸਾਲ ਦੇ ਇਤਿਹਾਸ ਵਿੱਚ ਬੇਅੰਤ ਕੁਰਬਾਨੀਆਂ ਦੇ ਕੇ ਆਪਣੇ ਧਰਮ ਦੇ ਸਿਧਾਂਤਾਂ, ਸੰਸਥਾਵਾਂ ਤੇ ਪਰੰਪਰਾਵਾਂ ਦੀ ਪਹਿਰੇਦਾਰੀ ਕੀਤੀ ਹੈ। ਇਸ ਨੇ ਜਿੱਥੇ ਗੁਰ-ਅਸਥਾਨਾਂ ਦੀ ਸਾਂਭ-ਸੰਭਾਲ ਤੇ ਸੁਚੱਜੇ ਪ੍ਰਬੰਧ ਕੀਤੇ ਹਨ, ਉੱਥੇ ਸਮਾਜਿਕ ਖੇਤਰ ਵਿੱਚ ਵੀ ਸਮਕਾਲੀਨ ਲੋੜਾਂ ਦੀ ਪੂਰਤੀ ਲਈ ਵਿਸ਼ੇਸ਼ ਭੂਮਿਕਾ ਨਿਭਾਈ ਹੈ। ਇਸ ਸੰਸਥਾ ਵੱਲੋਂ ਜਿੱਥੇ ਕੁਦਰਤੀ ਆਫਤਾਂ ਸਮੇਂ ਮੁੱਢਲੀਆਂ ਸੇਵਾਵਾਂ ਦਿੱਤੀਆਂ ਹਨ, ਉੱਥੇ ਹੀ ਵਿਦਿਅਕ ਸੰਸਥਾਵਾਂ ਸਕੂਲ, ਕਾਲਜ, ਯੂਨੀਵਰਸਿਟੀਆਂ ਤੇ ਮੈਡੀਕਲ ਕਾਲਜ ਅਤੇ ਹਸਪਤਾਲ ਵੀ ਚਲਾਏ ਜਾ ਰਹੇ ਹਨ। ਇਸ ਤੋਂ ਇਲਾਵਾ ਵੱਡੀ ਪੱਧਰ 'ਤੇ ਲੋੜਵੰਦ ਤੇ ਯੋਗ ਗੁਰਸਿੱਖਾਂ ਨੂੰ ਰੁਜ਼ਗਾਰ ਵੀ ਮੁਹੱਈਆ ਕਰਵਾਏ ਹਨ, ਜੋ ਇਸ ਦੇ ਸ਼ਲਾਘਾਯੋਗ ਕਾਰਜ ਹਨ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਇੱਕ ਸਾਲ ਲਈ ਹੁੰਦੀ ਹੈ, ਜਦੋਂਕਿ ਸ਼੍ਰੋਮਣੀ ਕਮੇਟੀ ਮੈਂਬਰਾਂ ਦੀ ਚੋਣ ਪੰਜ ਸਾਲ ਲਈ ਹੁੰਦੀ ਹੈ। 2021-22 ਲਈ 44ਵੇਂ ਪ੍ਰਧਾਨ ਦੀ ਸੇਵਾ ਐਡਵੋਕੇਟ ਸ. ਹਰਜਿੰਦਰ ਸਿੰਘ ਜੀ ਧਾਮੀ ਨੂੰ ਪ੍ਰਾਪਤ ਹੋਈ ਹੈ। ਸ. ਹਰਜਿੰਦਰ ਸਿੰਘ ਜੀ 8 ਅਗਸਤ 1956 ਨੂੰ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਪਿੱਪਲਾਂਵਾਲਾ ਵਿਖੇ ਸ. ਨਿਰੰਜਨ ਸਿੰਘ ਤੇ ਮਾਤਾ ਨਿਰੰਜਨ ਕੌਰ ਗ੍ਰਹਿ ਵਿਖੇ ਪੈਦਾ ਹੋਏ। ਉਨ੍ਹਾਂ ਨੇ ਸਾਲ 1981 ਵਿੱਚ ਐੱਲ.ਐੱਲ.ਬੀ. ਦੀ ਡਿਗਰੀ ਹਾਸਲ ਕਰ ਕੇ ਵਕਾਲਤ ਦਾ ਖੇਤਰ ਚੁਣ ਲਿਆ। ਸੰਨ 1984 ਵਿੱਚ ਅੰਮ੍ਰਿਤਪਾਨ ਕਰਕੇ ਗੁਰੂ ਲੜ ਲੱਗੇ। ਇਸ ਸਾਲ ਦੇ ਸਿੱਖ ਘੱਲੂਘਾਰੇ ਤੋਂ ਬਾਅਦ ਆਪ ਨੇ ਪੰਥਕ ਕਾਰਜਾਂ ਵਿੱਚ ਸ਼ਾਮਲ ਹੋਣਾ ਸ਼ੁਰੂ ਕੀਤਾ। ਸਾਲ 1984 ਤੋਂ ਬਾਅਦ ਸਿੱਖਾਂ ਉਪਰ ਜੋ ਦੌਰ ਗੁਜ਼ਰਿਆ, ਪਤਾ ਨਹੀਂ ਕਿੰਨੇ-ਕੁ ਸਿੱਖ ਪਰਿਵਾਰਾਂ ਨੂੰ ਮਾਰ ਦਿੱਤਾ ਗਿਆ ਤੇ ਕਿੰਨੇ ਹੀ ਨੌਜੁਆਨਾਂ ਉੱਤੇ ਬਿਨਾਂ ਕਿਸੇ ਕਸੂਰ ਦੇ ਕੇਸ ਪਾ ਕੇ ਜੇਲ੍ਹਾਂ ਵਿੱਚ ਕੈਦ ਕਰ ਦਿੱਤਾ ਗਿਆ। ਸ. ਧਾਮੀ ਜੀ ਨੇ ਇਨ੍ਹਾਂ ਬੇਦੋਸ਼ੇ ਨੌਜੁਆਨਾਂ ਅਤੇ ਉਨਾਂ ਦੇ ਪਰਿਵਾਰਾਂ ਦੇ ਦਰਦ ਨੂੰ ਆਪਣਾ ਦਰਦ ਸਮਝਦਿਆਂ ਹੋਇਆਂ ਨਾਭਾ ਤੇ ਸੰਗਰੂਰ ਆਦਿ ਦੀਆਂ ਜੇਲ੍ਹਾਂ ਵਿੱਚ ਆਪ ਜਾ-ਜਾ ਕੇ ਉਨ੍ਹਾਂ ਨਾਲ ਮੁਲਾਕਾਤਾਂ ਕੀਤੀਆਂ ਤੇ ਉਨ੍ਹਾਂ ਦੇ ਕੇਸਾਂ ਦੀ ਬਿਨਾਂ ਕਿਸੇ ਫੀਸ ਤੇ ਖਰਚੇ ਦੇ ਪੈਰਵਾਈ ਕਰਕੇ ਨਿਸ਼ਕਾਮ ਕੌਮੀ ਸੇਵਾ ਕੀਤੀ। ਇਸ ਕਰਕੇ ਇਨਸਾਨੀਅਤ ਤੇ ਮਨੁੱਖੀ ਹੱਕਾਂ ਦੀ ਸੇਵਾ ਕਰਨ ਬਦਲੇ 1991 ਵਿੱਚ ਪੁਲਿਸ ਵੱਲੋਂ ਜਾਰੀ ਕੀਤੀ ਹਿੱਟ ਲਿਸਟ ਵਿੱਚ ਆਪ ਜੀ ਦਾ ਨਾਮ ਸ਼ਾਮਲ ਸੀ।

ਸ. ਧਾਮੀ ਜੀ ਨੇ 1988 ਵਿੱਚ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਰਾਹੀਂ ਆਪਣਾ ਸਿਆਸੀ ਜੀਵਨ ਸ਼ੁਰੂ ਕੀਤਾ ਤੇ ਸੰਨ 1996 ਵਿੱਚ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਹਿਲੀ ਵਾਰ ਮੈਂਬਰ ਚੁਣੇ ਗਏ। ਪਿਛਲੇ 25 ਸਾਲਾਂ ਤੋਂ ਜਿੱਥੇ ਆਪ ਸ਼੍ਰੋਮਣੀ ਕਮੇਟੀ ਦੇ ਬਤੌਰ ਮੈਂਬਰ ਚੁਣੇ ਜਾਂਦੇ ਰਹੇ ਹਨ ਉੱਥੇ ਕਈ ਵਾਰ ਅੰਤ੍ਰਿੰਗ ਮੈਂਬਰ ਤੇ ਜਨਰਲ ਸਕੱਤਰ ਵਜੋਂ ਵੀ ਸੇਵਾਵਾਂ ਨਿਭਾਅ ਚੁੱਕੇ ਹਨ। ਨਿਸ਼ਕਾਮ ਸੇਵਾਵਾਂ ਤੇ ਗੁਰਸਿੱਖੀ ਜੀਵਨ ਨੂੰ ਪ੍ਰਣਾਏ ਹੋਣ ਕਾਰਨ ਸ. ਹਰਜਿੰਦਰ ਸਿੰਘ ਜੀ ਨੂੰ ਸਾਲ 2020-21 ਵਿੱਚ ਸ਼੍ਰੋਮਣੀ ਕਮੇਟੀ ਦੇ ਆਨਰੇਰੀ ਮੁੱਖ ਸਕੱਤਰ ਨਿਯੁਕਤ ਕੀਤਾ ਗਿਆ। ਇਸ ਵੱਕਾਰੀ ਅਹੁਦੇ ਲਈ ਆਪ ਜੀ ਨੇ ਨਾ ਕੋਈ ਤਨਖਾਹ ਲਈ ਤੇ ਨਾ ਹੀ ਦਫ਼ਤਰੀ ਗੱਡੀ ਦੀ ਵਰਤੋਂ ਕੀਤੀ। ਆਪ ਜੀ ਨੇ ਇਹ ਕਾਰਜ ਸ੍ਰੀ ਗੁਰੂ ਰਾਮਦਾਸ ਜੀ ਦੇ ਦਰ ਦੀ ਸੇਵਾ ਸਮਝ ਕੇ ਨਿਸ਼ਕਾਮ ਤੇ ਨਿੱਜੀ ਸਵਾਰਥਾਂ ਤੋਂ ਉਪਰ ਉਠ ਕੇ ਪੂਰੀ ਇਮਾਨਦਾਰੀ ਅਤੇ ਸੁਹਿਰਦਤਾ ਨਾਲ ਨਿਭਾਇਆ। ਉਕਤ ਸੇਵਾਵਾਂ ਦੇ ਮੱਦੇਨਜ਼ਰ ਆਪ ਜੀ ਸ਼੍ਰੋਮਣੀ ਕਮੇਟੀ ਦੇ 44ਵੇਂ ਪ੍ਰਧਾਨ ਚੁਣੇ ਗਏ ਹਨ। ਸ. ਹਰਜਿੰਦਰ ਸਿੰਘ ਜੀ ਉੱਚ ਵਿਦਿਆ ਪ੍ਰਾਪਤ ਤੇ ਸਮਰਪਿਤ ਭਾਵਨਾ ਵਾਲੇ ਗੁਰਸਿੱਖ ਹਨ ਜਿਸ ਲਈ ਸ਼੍ਰੋਮਣੀ ਕਮੇਟੀ ਵਿੱਚ ਬਤੌਰ ਪ੍ਰਧਾਨ ਉਨ੍ਹਾਂ ਦੀਆਂ ਸੇਵਾਵਾਂ ਸਮਕਾਲੀ ਸਰੋਕਾਰਾਂ ਦੇ ਪ੍ਰਸੰਗ ਵਿੱਚ ਵਿਸ਼ੇਸ਼ ਲਾਹੇਵੰਦ ਸਾਬਤ ਹੋਣਗੀਆਂ।

-ਰਾਜਵਿੰਦਰ ਸਿੰਘ ਜੋਗਾ (ਡਾ.)
ਐਸੋਸੀਏਟ ਸੰਪਾਦਕ

Regd. with the Registrar of Newspapers of India at No. 88/57.
Postal Registration No. L-I/PB-ASR/0323/2021-23
License No. PB/R-002/2021-23 Valid upto 31-12-2023 Licensed to post without prepayment

# Monthly GURDWARA GAZETTE December 2021

Shiromani Gurdwara Parbandhak Committee, Sri Amritsar.

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਸਬੰਧੀ
ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਗਏ ਨਗਰ ਕੀਰਤਨ ਦਾ ਦ੍ਰਿਸ਼

Owner: Shiromani Gurdwara Parbandhak Committee, Sri Amritsar. Publisher & Printer : Manjit Singh. Printed at Golden Offset Press, Gurdwara Ramsar Sahib, Sri Amritsar. Published from SGPC office, Teja Singh Samundri hall, Sri Amritsar. Editor: Manjit Singh.
Date: 23-12-2021